# ਵਰਿਆਮ

ਮਈ ੧੯੯੧

ਹਰਿ ਜੋਤਿ
ਮਹਿੰਦਿਆ ਪ੍ਰੇਰੀਐ
ਜਿਸੁ ਅਗੈ
ਸਤਿ ਨਿਵੰਨਿ ॥

## ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
## ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

# ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ☆ ਸਾਗਰ ਛੱਲਾਂ ਸੰਗ ਖੇਡਣ | ☆ ਆਸਮਾਨ ਤੋਂ ਝੀਲ ਵਿਚ ਤਿਲਕਣ |
| ☆ ਨਦੀ, ਵਿਚ ਤੈਰਨ | ☆ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ☆ ਆਕਾਸ਼ ਵਿਚ ਹੁਲਾਰੇ ਲੈਣ | ☆ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ☆ ਗੀਤ ਸੰਗੀਤ ਮਾਨਣ | ☆ ਅਨੰਦ ਲੈਣ ਵਾਸਤੇ ਪਧਾਰੋ |

## ਟਿਕਟ ਏਕ-ਖੇਲ ਅਨੇਕ
## ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ

(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037

ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)

ਫੋਨ : 5563587, 5564500-501-502-503 ਫੈਕਸ : 5563867

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

ਮਈ ੧੯੯੭ ਜਿਲਦ—੨੨ ਅੰਕ—੭

## ਤਤਕਰਾ


| | | |
|---|---|---|
| ਇਲਿਆਸ ਦੀ ਹਿੰਦ ਫੇਰੀ | —ਜਗਦੀਸ਼ ਸਿੰਘ | ੬ |
| ਰਾਜ ਪਿਆਰੇ ਰਾਜਿਆਂ | ,, | ੭ |
| ਗਊ-ਵੰਸ਼ ਦੀ ਸੰਭਾਲ ਦਾ ਸਵਾਲ | ,, | ੮ |
| ਗ਼ਜ਼ਲ | —ਨਵਰਾਹੀ ਘੁਗਿਆਣਵੀ | ੯ |
| ਦਸ ਕਦਮ | —ਅਮਰ ਭਾਰਤੀ | ੧੦ |
| ਬਾਕੀ ਦੀ ਚੀਖ਼ (ਕਹਾਣੀ) | —ਜਸਵੰਤ ਸਿੰਘ ਵਿਰਦੀ | ੧੭ |
| ਚੜ੍ਹਦਾ ਲਹਿੰਦਾ ਸੂਰਜ | —ਪ੍ਰੀਤਮ ਸਿੰਘ ਪੰਛੀ | ੨੧ |
| ਮੇਰੀ ਸ਼ਾਂਤੀ ਨਿਕੇਤਨ ਯਾਤਰਾ | —ਅਮਰ ਭਾਰਤੀ | ੨੩ |
| ਗੁਰੂ ਸਾਹਿਬਾਂ ਦੇ ਬਚਨਾਂ ਉਤੇ ਵਿਸ਼ਵਾਸ ਕਰਨ ਨਾਲ ਹੀ ਜਿੱਤ ਹੋਵੇਗੀ ! | —ਟੀ. ਐਲ. ਵਸਵਾਨੀ | ੨੫ |
| ਵਡਿਆਈ | —ਲਖਵਿੰਦਰ ਬਾਜਵਾ | ੨੭ |
| ਲਖਨਊ ਵਿਚ ਸਮਾਗਮ | | ੨੮ |
| ਸ਼ਾਸਤਰੀ ਸੰਗੀਤ ਰਾਹੀਂ ਵਿਸਾਖੀ | | |
| ਕਾਲਾ ਸੰਤਾਲੀ | —ਗੁਰਮੇਲ ਮੜਾਹੜ | ੩੩ |
| ਪ੍ਰਤੀਕਰਮ | | ੩੬ |


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੬੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ ।

### ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ ।

—ਮੈਨੇਜਰ


| ਦਫਤਰ ਦਾ ਪਤਾ : | Office Address : |
|---|---|
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਮ੍ਹਣੇ ਸੈਂਟਰਲ ਟਾਊਨ | Ladowali Road, |
| ਜਲੰਧਰ ੧੪੪੦੦੧ | Opp. Central Town, Jalandhar-144001 |
| ਫੋਨ—ਦਫਤਰ : ੨੨੨੫੪੩ | Ph. 222543 (O) |
| ਘਰ : ੫੬੨੮੯ | 56289 (R) |

# ਇਲਿਆਸ ਦੀ ਹਿੰਦ ਫੇਰੀ

ਇਲਿਆਸ ਘੁੰਮਣ ਦਾ ਨਾਮ ਏਧਰਲੇ ਪੰਜਾਬ ਵਿਚ ਕੋਈ ਓਪਰਾ ਨਹੀਂ । ਅਜੀਤ ਅਖਬਾਰ ਵਿਚ ਉਸ ਦੇ ਲੇਖ ਛਪਦੇ ਰਹਿੰਦੇ ਹਨ । ਉਹ ਖੁੱਸ਼ਖਤ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਲਿਖ ਸਕਦਾ ਹੈ । ਲੇਖਕ ਵਰਗ ਜਾਣਦਾ ਹੈ ਕਿ ਉਹ ਵਧੀਆ ਕਹਾਣੀਕਾਰ ਹੈ । ਪੁਰਾਣੇ ਪੰਜਾਬੀ, ਵਿਰਸੇ ਗੁਰਦੁਆਰਿਆਂ ਮੰਦਰਾਂ ਮਸਜਿਦਾਂ ਡੇਰਿਆਂ ਅਤੇ ਪੰਜਾਬ ਦੀਆਂ ਸਾਂਝੀਆਂ ਸ਼ਖ਼ਸੀਅਤਾਂ, ਸਾਧੂਆਂ ਸੰਤਾਂ ਫ਼ਕੀਰਾਂ ਗੁਰੂਆਂ ਵਾਸਤੇ ਉਹਦੇ ਮਨ ਅੰਦਰ ਜਜ਼ਬਾਤੀ ਅਤੇ ਇਤਿਹਾਸਕ ਪੱਧਰ ਤੇ ਮੋਹ ਹੈ । ਆਮ ਤੌਰ ਤੇ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਬਾਰੇ ਵਾਕਫੀਅਤ ਭਰਪੂਰ ਲੇਖ ਉਹਦੀ ਕਲਮ ਚੋਂ ਨਿਕਲੇ ਲੋਕਾਂ ਨੇ ਪੜ੍ਹੇ ਹਨ । ਜਿਹੜੇ ਯਾਤਰੀ ਗੁਰਦੁਆਰਿਆਂ ਦੀ ਯਾਤਰਾ ਤੇ ਪਾਕਿਸਤਾਨ ਜਾਂਦੇ ਹਨ ਉਹ ਵਾਪਸ ਆ ਕੇ ਲਾਹੌਰ ਦੇ ਜ਼ਿਕਰ ਵਿਚ ਅਕਸਰ ਇਲਿਆਸ ਦਾ ਨਾਮ ਲੈਂਦੇ ਹਨ । ਪੰਜਾਬੀ ਸੱਥ ਲਾਂਬੜਾ ਕੁਝ ਸਾਲਾਂ ਤੋਂ ਵਖ ਵਖ ਵਿਸ਼ਿਆਂ ਦੇ ਵਿਦਵਾਨਾਂ ਨੂੰ ਹਰ ਸਾਲ ਇਨਾਮ ਦਿੰਦੀ ਹੈ ਅਤੇ ਕੁਝ ਸਾਲਾਂ ਤੋਂ ਲਹਿੰਦੇ ਪੰਜਾਬ ਅਰਥਾਤ ਪਾਕਿਸਤਾਨ ਵਾਲੇ ਪੰਜਾਬ ਵਿਚ ਪੰਜਾਬੀ ਦੀ ਸੇਵਾ ਵਾਸਤੇ ਵੀ ਇਕ ਪੁਰਸਕਾਰ ਦਿਤਾ ਜਾਂਦਾ ਹੈ ਜੋ ਪਹਿਲੀ ਵਾਰ ਜਨਾਬ ਇਲਿਆਸ ਘੁੰਮਣ ਹੋਰਾਂ ਨੂੰ ਹੀ ਦਿਤਾ ਗਿਆ,ਪਰ ਇਲਿਆਸ ਲਖ ਜਤਨਾਂ ਦੇ ਬਾਵਜੂਦ ਭਾਰਤ ਆ ਹੀ ਨਹੀਂ ਸੀ ਸਕਿਆ । ਇਹ ਪੁਰਸਕਾਰ ਉਥੇ ਪਹੁੰਚਾਇਆ ਗਿਆ ਸੀ । ਪਿਛਲੇ ਦਿਨੀਂ ਭਾਰਤ ਦੇ ਪੰਜਾਬੀ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਪੰਜਾਬ ਦੌਰੇ ਤੇ ਆਏ ਸਨ । ਜਲੰਧਰ ਵਿਚ ਹੋਰਨਾਂ ਪ੍ਰੋਗਰਾਮਾਂ ਤੋਂ ਇਲਾਵਾ ਉਹ ਹਿੰਦੀ ਅਜੀਤ ਦੀ ਪਹਿਲੀ ਵਰ੍ਹੇ ਗੰਢ ਦੇ ਸਮਾਗਮ ਵਿਚ ਵਿਚ ਵੀ ਪਧਾਰੇ । ਇਸ ਸਮਾਗਮ ਵਿਚ ਸ. ਸਾਧੂ ਸਿੰਘ ਹਮਦਰਦ ਟਰੱਸਟ ਵਲੋਂ ਹਮਦਰਦ ਹੋਰਾਂ ਦੇ ਨਾਮ ਤੇ ਇਕ ਲੱਖ ਰੁਪਏ ਦਾ ਪੱਤਰਕਾਰੀ ਦਾ ਪਲੇਠਾ ਪੁਰਸਕਾਰ ਜਨਾਬ ਇਲਿਆਸ ਘੁੰਮਣ ਨੂੰ ਦਿਤਾ ਗਿਆ । ਅਤੇ ਉਸ ਤੋਂ ਬਾਦ ਦੇ ਕੁਝ ਦਿਨ ਇਲਿਆਸ ਜਲੰਧਰ ਰਿਹਾ ਅਤੇ ਪੰਜਾਬ ਦੇ ਵਖ ਵਖ ਥਾਵਾਂ ਜਿਵੇਂ ਅੰਮ੍ਰਿਤਸਰ ਪਟਿਆਲਾ ਚੰਡੀਗੜ੍ਹ ਲੁਧਿਆਣਾ ਰਾਏਕੋਟ ਕੋਟਕਪੂਰਾ ਆਦਿ ਥਾਵਾਂ ਦੀ ਯਾਤਰਾ ਤੇ ਵੀ ਗਿਆ । ਰੋਜ਼ ਕਈ ਕਈ ਸਭਾਵਾਂ ਵਿਚ ਸਤਿਕਾਰਿਆ ਗਿਆ ਅਤੇ ਬੋਲਿਆ । ਇਸ ਤੋਂ ਬਾਅਦ ਦਿੱਲੀ ਵਿਚ ਵੀ ਉਸ ਦਾ ਸ਼ਾਹੀ ਮਾਨ ਸਨਮਾਨ ਹੋਇਆ । ਜਦੋਂ ਪੰਜਾਬੀ ਸੱਥ ਨੇ ਇਲਿਆਸ ਨੂੰ ਇਨਾਮ ਦਿਤਾ ਤਾਂ ਕੁਝ ਲੋਕਾਂ ਨੂੰ ਇਹ ਜਾਪਿਆ ਕਿ ਇਹ ਡਾ. ਨਿਰਮਲ ਸਿੰਘ ਹੋਰਾਂ ਦੀ ਭਾਵੁਕਤਾ ਦਾ ਉਬਾਲ ਹੀ ਹੈ । ਜਦੋਂ ਇਲਿਆਸ ਹੁਣ ਪੰਜਾਬ ਵਿਚ ਘੁੰਮਿਆ ਤਾਂ ਉਹਦੇ ਪ੍ਰਤੀ ਲੋਕਾਂ ਦੇ ਪਿਆਰ ਦੇ ਉਤਸ਼ਾਹ ਨੂੰ ਨੂੰ ਵੇਖ ਕੇ ਕਈ ਸਜਨ ਸਮਝਦੇ ਰਹੇ ਹਨ ਕਿ ਅਜੀਤ ਵਾਲਿਆਂ ਨੇ ਘੁੰਮਣ ਨੂੰ ਬਾਹਲਾ ਹੀ ਚੱਕ ਦਿਤਾ ਹੈ । ਇਹ ਗਲ ਮੰਨੀ ਵੀ ਜਾ ਸਕਦੀ ਸੀ ਜੇਕਰ ਇਲਿਆਸ ਨੂੰ ਮਿਲਿਆ ਨਾ ਗਿਆ ਹੁੰਦਾ । ਫੇਰ ਵੀ ਇਹ ਗਲ ਕਿਸੇ ਇਕ ਆਦਮੀ ਦੇ ਚੱਕਣ ਚਕਾਉਣ ਦੀ ਨਹੀਂ । ਪਰਸੰਗ ਜ਼ਰਾ ਵੱਡਾ ਹੈ ।

ਅਜ ਤੋਂ ਪੰਜਾਹ ਵਰ੍ਹੇ ਪਹਿਲਾਂ ਸੰਨ ੧੯੪੭ ਵਿਚ ਦੇਸ਼ ਦੀ ਵੰਡ ਹੋਈ ਸੀ ਅਤੇ ਉਸ ਵਿਚ ਪੰਜਾਬ ਦਾ ਜੋ ਖੂਨ ਵਗਿਆ ਉਹ ਯਾਦ ਕਰਕੇ ਰੂਹ ਕੰਬ ਜਾਂਦੀ ਹੈ । ਲਖਾਂ ਪੰਜਾਬੀ ਕਤਲ ਹੋਏ, ਔਰਤਾਂ ਦੀ ਬੇਪਤੀ ਹੋਈ ਜਾਇਦਾਦਾਂ ਫੂਕੀਆਂ ਗਈਆਂ ਅਤੇ ਜੋ ਗੁਰੂ ਨਾਨਕ ਦੇਵ ਜੀ ਕਦੇ ਬਾਬਰਵਾਣੀ ਵਿਚ ਸ਼ਬਦ ਵਰਤਿਆ ਸੀ ਪੰਜਾਬ ਮਾਸਪੁਰੀ ਬਣਿਆ । ਇਤਿਹਾਸ ਗਵਾਹ ਹੈ ਕਿ ਸੰਤਾਲੀ ਵਿਚ ਬਾਬਰਵਾਣੀ ਤੋਂ ਵੀ ਵੱਡਾ ਘਲੂਘਾਰਾ ਵਰਤਿਆ ਅਤੇ ਸ਼ਾਇਦ ਇਤਿਹਾਸ ਦਾ ਸਭ ਤੋਂ ਵੱਡਾ ਘਲੂਘਾਰਾ । ਇਹ ਗੱਲ ਹੋਣੀ ਨੇ ਪੰਜਾਬ ਨਾਲ ਕੀਤੀ ।

ਇਲਿਆਸ ਨੇ ਇਹ ਸਭ ਕੁਝ ਅਖੀਂ ਨਹੀਂ ਸੀ ਦੇਖਿਆ ਪਰ ਜੋ ਕੁਝ ਉਸ ਨੇ ਸੁਣਿਆ ਉਹਦੀ ਰੂਹ ਧੁਰ ਅੰਦਰ ਤਕ ਕੰਬ ਗਈ । ਇਹ ਸਮੁਚੀ ਪੰਜਾਬ ਕੌਮ ਦੀ ਨਮੋਸ਼ੀ ਸੀ ।

ਅਤੇ ਅਜ ਪੰਜਾਹ ਸਾਲਾਂ ਬਾਅਦ ਇਹ ਹੋਣੀ ਨਹੀਂ ਤਾਂ ਹੋਰ ਕੀਹ ਹੈ ਕਿ ਭਾਰਤ ਦਾ ਪ੍ਰਧਾਨ ਮੰਤਰੀ ਇਕ ਨਿਸ਼ਠਾਵਾਨ ਪੰਜਾਬੀ ਬਣਿਆ ਹੈ । ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਸੀ ਕਿ ਕੇਵਲ ੧੩ ਲੋਕ ਸਭਾ ਦੀਆਂ ਵੋਟਾਂ ਵਾਲਾ ਪੰਜਾਬ ਵੀ ਇਸ ਪਦਵੀ ਨੂੰ ਪ੍ਰਾਪਤ ਕਰੇਗਾ (ਅਤੇ ਉਹ ਤੇਰਾਂ ਵੋਟਾਂ ਵੀ ਪੰਜਾਬੀ ਪ੍ਰਧਾਨ ਮੰਤਰੀ ਨੂੰ ਨਾ ਮਿਲੀਆਂ) । ਪਰ ਹੋਣੀ ਜਾਂ ਪਰਾਲਬਧ ਨੇ ਇੰਦਰ ਕੁਮਾਰ ਗੁਜਰਾਲ ਨੂੰ ਦੁਨੀਆ ਦੀ ਸਭ ਤੋਂ ਵੱਡੀ ਜਮਹੂਰੀਅਤ ਦਾ ਮੁਖੀ ਬਣਾ ਦਿਤਾ ! ਉਸ ਦੇ ਬਣਨ ਤੇ ਜਿਹਲਮ, ਜਲੰਧਰ, ਦਿੱਲੀ, ਲੰਡਨ ਵਿਚ ਇਕੋ ਜਿਹੀ ਖੁਸ਼ੀ ਦੀ ਲਹਿਰ ਦੌੜੀ ਤੇ ਫੇਰ

ਜਿਹੜਾ ਇਲਿਆਸ ਵੀਜ਼ਾ ਪ੍ਰਾਪਤ ਕਰਨ ਵਾਸਤੇ ਦੋ ਮਹੀਨੇ ਭਰਪੂਰ ਖੱਜਲ ਹੋ ਕੇ ਸਮਝ ਬੈਠਾ ਸੀ ਕਿ ਉਹ ਤਾਹਯਾਤੀ ਵਾਹਗੇ ਦੀ ਲੀਕ ਨਹੀਂ ਟੱਪ ਸਕੇਗਾ ਉਹ ਕੇਵਲ ਪੰਜ ਦਿਨਾਂ ਵਿਚ ਵੀਜ਼ਾ ਪਾਸਪੋਰਟ ਸਭ ਕੁਝ ਲੈ ਕੇ ਇਥੇ ਜਲੰਧਰ ਦੇਸ਼ ਭਗਤ ਯਾਦਗਾਰ ਹਾਲ ਵਿਚ ਹਾਜ਼ਰ ਸੀ।

ਜਲੰਧਰ ਵਿਚ ਉਸ ਨੂੰ ਮਿਲਣ ਵਾਲਿਆਂ ਦਾ ਤਾਂਤਾ ਬੱਝਾ ਰਿਹਾ ਅਤੇ ਪੰਜਾਬ ਦੇ ਸਾਰੇ ਹਿਸਿਆਂ ਚੋਂ ਛੋਟੇ ਵਡੇ ਲੋਕ ਆਏ। ਪਹਿਲੀਆਂ ਮਿਲਣੀਆਂ ਵਿਚ ਭਾਵੁਕਤਾ ਹਾਵੀ ਸੀ। ਜਲੰਧਰ ਦੇ ਮੁਢਲੇ ਸਮਾਗਮ ਵਿਚ ਉਹ ਰੁਕ ਰੁਕ ਕੇ ਬੋਲਿਆ। ਉਸੇ ਰਾਤ ਲਾਂਬੜੇ ਪ੍ਰੋਗਰਾਮ ਸੀ । ਮੀਂਹ ਹਨੇਰੀ ਅਤੇ ਦੇਰੀ ਦੇ ਬਾਵਜੂਦ ਲੋਕ ਰਾਤ ਨੂੰ ਉਥੇ ਉਡੀਕਦੇ ਇਕਠੇ ਹੋਏ ਰਹੇ ਅਤੇ ਜੋ ਲੋਕਾਂ ਨੇ ਗਲਾਂ ਕੀਤੀਆਂ ਅਤੇ ਇਲਿਆਸ ਨੇ ਕਹੀਆਂ ਉਹ ਹੰਝੂਆਂ ਦੀ ਭਾਸ਼ਾ ਅਤੇ ਦਿਲ ਦੀਆਂ ਧੜਕਣਾਂ ਵੀਆਂ ਸੁਰਾਂ ਵਿਚ ਸਨ। ਉਹਨਾਂ ਬਾਰੇ ਗੁਰੂ ਨਾਨਕ ਦੇਵ ਜੀ ਦੀ ਤੁਕ ਹੀ ਢੁਕਦੀ ਹੈ।

"ਇਕਿ ਘਰਿ ਆਵਹਿ ਆਪਣੈ
ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨਾ ਏਹੋ ਲਿਖਿਆ
ਬਹਿ ਬਹਿ ਰੋਵਹਿ ਦੁਖ॥

ਗਲਾਂ ਬਹੁਤ ਹੋਈਆਂ। ਪੰਜਾਬੀ ਬਾਰੇ, ਪੰਜਾਬੀ ਲਿਪੀ ਬਾਰੇ ਪਾਕਿਸਤਾਨ ਭਾਰਤ ਵਿਚ ਪੰਜਾਬ ਸਾਹਿਤ ਬਾਰੇ ਪਰ ਇਹ ਤਾਂ ਕੁਝ ਲੇਖਕਾਂ ਦਾ ਕੰਮ ਹੈ। ਗਿਣੇ ਚੁਣੇ ਲੋਕਾਂ ਦਾ। ਪਰ ਲੋਕ ਉਭਾਰ ਦਾ ਕੀ ਕਾਰਨ ਸੀ। ਇੰਝ ਲਗ ਰਿਹਾ ਸੀ ਕਿ ਏਧਰਲਾ ਪੰਜਾਬ ਉਧਰਲੇ ਪੰਜਾਬ ਦੇ ਗਲ ਲੱਗ ਕੇ ਪੰਜਾਹ ਸਾਲ ਪੁਰਾਣੇ ਦੁਖ ਨੂੰ ਰੋ ਰਿਹਾ ਸੀ। ਅਫਸੋਸ ਕਰ ਰਿਹਾ ਸੀ ਅਤੇ ਇਲਿਆਸ ਘੁੰਮਣ ੩੯ ਸਾਲਾਂ ਦਾ ਜੁਆਨ ਇੰਜਨੀਅਰ ਮਾਧਿਅਮ, ਜ਼ਰੀਆ ਬਣਿਆ ਇਸ ਰੁਦਨ ਦਾ ਇਸ ਅਫਸੋਸ ਦਾ। ਉਂਝ ਤਾਂ ਜੋ ਸੰਤਾਲੀ ਵਿਚ ਹੋਇਆ ਉਹਦਾ ਅਫਸੋਸ ਤਾਂ ਪੰਜਾਬੀਆਂ ਨੂੰ ਸਦੀਆਂ ਤਕ ਕਰਨਾ ਪਵੇਗਾ ਪਰ ਇਸ ਘਲੂਘਾਰੇ ਤੋਂ ਪੰਜਾਹ ਸਾਲ ਬਾਦ ਵੀ ਜੇ ਇਸ ਪਾਸੇ ਨੂੰ ਮੋੜ ਪਿਆ ਹੈ ਤਾਂ ਚੰਗੀ ਕਿਸਮਤ ਹੈ।

ਅਤੇ ਇਸ ਸਾਰੇ ਵਰਤਾਰੇ ਵਿਚ ਜਿਥੇ ਸ੍ਰੀ ਇੰਦਰ ਕੁਮਾਰ ਗੁਜਰਾਲ ਦੀ ਆਮਦ ਵੀ ਇਕ ਕਾਰਨ ਹੈ ਉਥੇ ਅਜੀਤ ਅਖਬਾਰ ਤੇ ਸੰਪਾਦਕ ਸ. ਬਰਜਿੰਦਰ ਸਿੰਘ ਦੀ ਸਮੇਂ ਸਿਰ ਕੀਤੀ ਪਹਿਲ ਕਦਮੀ ਅਤੇ ਉਦਮ ਵੀ ਬਹੁਤ ਵੱਡਾ ਕਾਰਨ ਹੈ ਇਸੇ ਕਰਕੇ ਉਹ ਮੁਬਾਰਕਬਾਦ ਦੇ ਹੱਕਦਾਰ ਹਨ।

—ਜਗਦੀਸ਼ ਸਿੰਘ

## ਰਾਜ ਪਿਆਰੇ ਰਾਜਿਆਂ

ਅਜੀਤ ਦੇ ਜਲੰਧਰ ਵਾਲੇ ਸਮਾਗਮ ਵਿਚ ਪ੍ਰਧਾਨ ਮੰਤਰੀ ਸ੍ਰੀ ਗੁਜਰਾਲ ਦੀ ਹਾਜ਼ਰੀ ਵਿਚ ਕੇਂਦਰੀ ਮੰਤਰੀ ਸ. ਬਲਵੰਤ ਸਿੰਘ ਰਾਮੂਵਾਲੀਆ ਅਤੇ ਮੁਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਵਿਚਕਾਰ ਰਨਿੰਗ ਕੁਮੈਂਟਰੀ ਹੋ ਗਈ ਸੀ। ਇਕ ਸਮੇਂ ਦੋਵੇਂ ਹੀ ਇਕਠੇ ਬੋਲ ਰਹੇ ਸਨ। ਅਜੀਤ ਵਰਗੇ ਸਾਂਝੇ ਸਮਾਗਮ ਵਿਚ ਇਹ ਗਲ ਚੁੱਭੀ ਵੀ। ਗੁਜਰਾਲ ਹੋਰਾਂ ਦੀ ਪੰਜਾਬ ਫੇਰੀ ਸਮੇਂ ਅਕਾਲੀ ਲੀਡਰਾਂ, ਬਾਦਲ ਸਾਹਿਬ ਅਤੇ ਟੌਹੜਾ ਸਾਹਿਬ ਸਮੇਤ, ਗੁਜਰਾਲ ਸਾਹਿਬ ਦੀ ਰੱਜ ਕੇ ਪਰਸੰਸਾ ਕੀਤੀ ਅਤੇ ਅੰਮ੍ਰਿਤਸਰ ਵਿਚ ਜ਼ਬਰਦਸਤ ਸੁਆਗਤ ਦੇ ਇਲਾਵਾ ਜਲੰਧਰ ਵਿਚ ਵੀ ਹਰ ਸਮਾਗਮ ਵਿਚ ਬਾਦਲ ਸਾਹਿਬ ਨਾਲ ਰਹੇ। ਜਲੰਧਰ ਸਮਾਗਮਾਂ ਵਿਚ ਵੀ ਬਾਦਲ ਸਾਹਿਬ ਨੇ ਗੁਜਰਾਲ ਜੀ ਦੀ ਭਰਵੀਂ ਸਿਫਤ ਕੀਤੀ ਅਤੇ ਉਹਨਾਂ ਦੇ ਪੰਜਾਬ ਸਮਸਿਆ ਨੂੰ ਸਮਝਣ ਅਤੇ ਪੰਜਾਬੀਆਂ ਨਾਲ ਖਲੋਣ ਦਾ ਖੁਲ ਕੇ ਜ਼ਿਕਰ ਕੀਤਾ। ਰਾਮੂਵਾਲੀਆ ਦੇ ਇਸ ਵਿਅੰਗ ਨਾਲ ਕਿ ਭਾਵੇਂ ਅਕਾਲੀਆਂ ਨੇ ਭਰੋਸੇ ਦੇ ਮਤ ਵਿਚ ਗੁਜਰਾਲ ਸਾਹਿਬ ਨੂੰ ਵੋਟਾਂ ਨਹੀਂ ਪਾਈਆਂ...ਕੁਝ ਕਹਾ ਸੁਣੀ ਹੋ ਗਈ।

ਪਾਰਲੀਮੈਂਟ ਵਿਚ ਭਰੋਸੇ ਦੇ ਮੱਤ ਤੇ ਬਹਿਸ ਸਮੇਂ ਅਕਾਲੀ ਐਮ. ਪੀ. ਪ੍ਰੋ. ਚੰਦੂ ਮਾਜਰਾ ਨੇ ਵੀ ਪ੍ਰਧਾਨ ਮੰਤਰੀ ਦੀਆਂ ਬਹੁਤ ਸਿਫਤਾਂ ਕੀਤੀਆਂ ਪਰ ਵੋਟ ਦੇਣ ਤੋਂ ਇਸ ਲਈ ਇਨਕਾਰ ਕੀਤਾ ਕਿ ਗੁਜਰਾਲ ਮੰਤਰੀ ਮੰਡਲ ਨੂੰ ਕਾਂਗਰਸ ਦੀ ਬਾਹਰੋਂ ਹਮਾਇਤ ਸੀ। ਬਾਦਲ ਸਾਹਿਬ ਨੇ ਵੀ ਜਲੰਧਰ ਸਮਾਗਮ ਵਿਚ ਇਸਨੂੰ ਅਸੂਲ ਦੀ ਗਲ ਆਖਿਆ।

ਅਕਾਲੀ ਪਾਰਟੀ ਪੰਜਾਬੀਆਂ ਦੀ ਪ੍ਰਤੀਨਿਧ ਪਾਰਟੀ ਹੋਣ ਦਾ ਦਮ ਭਰਦੀ ਹੈ। ਸਿਖ ਹਿਤਾਂ ਦੀ ਰਾਖੀ ਕਰਨ ਵਾਲੀ ਵੀ। ਉਹ ਗੁਜਰਾਲ ਸਾਹਿਬ ਨੂੰ ਪੰਜਾਬੀ ਅਤੇ ਸਿਖ ਕਾਜ਼ ਦਾ ਵਡਾ ਹਮਾਇਤੀ ਵੀ ਮੰਨਦੀ ਹੈ। ਸਾਨੂੰ ਯਾਦ ਹੈ ਕਿ ਕਿਸੇ ਵੇਲੇ ਰਾਸ਼ਟਰਪਤੀ ਦੀ ਚੋਣ ਵੇਲੇ ਕਟੜ ਕਾਂਗਰਸੀ ਗਿਆਨੀ ਜ਼ੈਲ ਸਿੰਘ ਨੂੰ ਸਿੰਘਾਂ ਨੇ ਇਸ ਕਰਕੇ ਹੀ ਵੋਟ ਦਿਤੇ

ਸਨ ਕਿਉਂਕਿ ਇਕ ਪੰਜਾਬੀ ਗੁਰਸਿਖ ਰਾਸ਼ਟਰਪਤੀ ਬਣ ਰਿਹਾ ਸੀ।

ਗਿਆਨੀ ਜ਼ੈਲ ਸਿੰਘ ਦੇ ਤਾਂ ਅਕਾਲੀ ਹਮੇਸ਼ਾਂ ਸਿਆਸੀ ਵਿਰੋਧੀ ਰਹੇ। ਗੁਜਰਾਲ ਹੋਰਾਂ ਦੇ ਤਾਂ ਉਹ ਹਮਾਇਤੀ ਹਨ ਅਤੇ ਉਹਨਾਂ ਨੂੰ ਕਾਂਗਰਸ ਦੀ ਹਮਾਇਤੀ ਵੀ ਸਿਧੀ ਨਹੀਂ ਬਾਹਰੋਂ ਹੈ। ਉਂਝ ਵੀ ਦਿੱਲੀ ਦੇ ਰਾਜ ਸਿੰਘਾਸਣ ਉਤੇ ਰੋਜ਼ ਰੋਜ਼ ਤਾਂ ਨਹੀਂ ਪੰਜਾਬੀਆਂ ਨੇ ਬੈਠਣਾ। ਅੱਜ ਜਿਸ ਪ੍ਰਧਾਨ ਮੰਤਰੀ ਕੋਲੋਂ ਪੰਜਾਬ ਵਾਸਤੇ ਤਕਾਜ਼ੇ ਕੀਤੇ ਜਾ ਰਹੇ ਹਨ। ਉਸ ਦੀ ਸਿਫਤ ਸਲਾਹ ਵੀ ਕੀਤੀ ਜਾ ਰਹੀ ਹੈ ਉਹ ਕਾਂਗਰਸ ਦੀ ਸਪੋਰਟ ਤੇ ਹੀ ਤਾਂ ਕਾਇਮ ਹੈ। ਇਹ ਸਿਆਸੀ ਮਜਬੂਰੀ ਹੀ ਸੀ, ਬੀ. ਜੇ. ਪੀ. ਨਾਲ ਸਾਂਝ ਦਾ ਮੂਲ ਹੀ ਸੀ ਜਿਹੜਾ ਅਕਾਲੀ ਸਿੰਘਾਂ ਨੂੰ ਆਪਣੇ ਮਨ ਦੇ ਖਿਲਾਫ ਵੋਟ ਦੇਣ ਵਾਸਤੇ ਮਜਬੂਰ ਕਰ ਗਿਆ। ਇਸ ਵਾਰ ਸਿੰਘ ਬੁਰੀ ਤਰ੍ਹਾਂ ਉਕ ਗਏ ਹਨ ਆਖਰ ਕਹਾਵਤ ਵੀ ਤਾਂ ਹੈ।

ਰਾਜ ਪਿਆਰੇ ਰਾਜਿਆਂ ਵੀਰ ਦੁਪਰਿਆਰੇ।

—ਜਗਦੀਸ਼ ਸਿੰਘ

# ਗਊ ਵੰਸ਼ ਸੰਭਾਲਣ ਦਾ ਸਵਾਲ

ਅਮਰਜੀਤ ਸਿੰਘ ਨੌਜਵਾਨ ਅਤੇ ਉਤਸ਼ਾਹੀ ਨਾਮਧਾਰੀ ਹੈ। ਉਸ ਦਾ ਪਿਛਲਾ ਪਿੰਡ ਪਾਕਿਸਤਾਨ ਵਿਚ ਨਾਰੋਵਾਲ ਤਹਿਸੀਲ ਦਾ ਪੱਖੋਕੇ ਹੈ, ਜਿਥੋਂ ਦੇ ਸਿੱਖ ਬਹੁਤ ਉਚੇ ਕੱਦ ਅਤੇ ਭਰਵੇਂ ਸਰੀਰ ਵਾਲੇ ਹੁੰਦੇ ਸਨ। ਖਾਨਦਾਨੀ ਨਾਮਧਾਰੀ ਹੋਣ ਕਰਕੇ ਪੁਰਾਣੇ ਸਿੱਖਾਂ ਵਾਲੇ ਸੰਸਕਾਰ ਅਜੇ ਵੀ ਇਨ੍ਹਾਂ ਦੇ ਘਰ ਵਿਚ ਮੌਜੂਦ ਹਨ। ਅਮਰਜੀਤ ਸਿੰਘ ਬਹੁਤ ਫਿਕਰਮੰਦੀ ਵਿਚ ਆਇਆ ਤੇ ਕਹਿਣ ਲੱਗਾ, "ਅੱਜ ਜਲੰਧਰ ਛਾਉਣੀ ਸਟੇਸ਼ਨ ਤੋਂ ਗਊਆਂ ਬੋਲਦਾਂ ਦੀ ਗੱਡੀ ਭਰੀ ਜਾ ਰਹੀ ਹੈ.....ਤੁਸੀਂ ਕੁਝ ਕਰੋ?" ਉਹ ਕਹਿਣ ਲੱਗਾ, "ਮੈਨੂੰ ਨਹੀਂ ਪਤਾ, ਜੋ ਕਰਨਾ ਹੈ ਤੁਹਾਡਾ ਕੰਮ ਹੈ।" ਅਸੀਂ ਉਸ ਦੇ ਬੈਠਿਆਂ ਹੀ ਸ੍ਰੀ ਵਿਜੇ ਚੋਪੜਾ (ਸੰਪਾਦਕ ਹਿੰਦ ਸਮਾਚਾਰ ਪੱਤਰ ਸਮੂਹ) ਨੂੰ ਫੋਨ ਕੀਤਾ। ਉਨ੍ਹਾਂ ਇਕ ਗੱਲ ਵਿਚ ਹੀ ਗੱਲ ਮੁਕਾ ਦਿਤੀ ਕਿ "ਲਓ ਹੁਣੇ ਕੁਝ ਕਰਦੇ ਹਾਂ।" ਅਗਲੇ ਦਿਨ ਦੀਆਂ ਅਖਬਾਰਾਂ—ਪੰਜਾਬ ਕੇਸਰੀ, ਹਿੰਦ ਸਮਾਚਾਰ, ਜਗ ਬਾਣੀ—ਵਿਚ ਚਾਰ ਕਾਲਮੀਆਂ ਖਬਰਾਂ ਸਨ ਅਤੇ ਨਾਲ ਰੇਲ ਗੱਡੀ ਅਤੇ ਬੈਲਾਂ ਦੀਆਂ ਤਸਵੀਰਾਂ ਸਨ।

ਹੁਣ ਗੱਲ ਲੋਕਾਂ ਤੱਕ ਪੁਜ ਚੁੱਕੀ ਸੀ। ਆਖਰ ਲੋਕਾਂ ਦਾ ਜ਼ੋਰ ਪਿਆ। ਸਰਕਾਰ ਮਸ਼ੀਨਰੀ ਵੀ ਹਰਕਤ ਵਿਚ ਆਈ ਅਤੇ ਗੱਡੀ ਕਲਕੱਤੇ ਜਾਣੋਂ ਰੁੱਕ ਗਈ। ਭਾਵੇਂ ਗਊ-ਧਨ ਨੂੰ ਕਤਲ ਹੋਣ ਵਾਸਤੇ ਭੇਜਣ ਤੇ ਪਾਬੰਦੀ ਹੈ, ਪਰ ਅਜਿਹੇ ਕਾਗਜ਼ ਬਣਾਉਣੇ ਕੋਈ ਔਖੇ ਨਹੀਂ ਜਿਸ ਨਾਲ ਸਾਬਤ ਹੋਵੇ ਕਿ ਇਹ ਪਸ਼ੂ ਖੇਤੀ ਵਾਸਤੇ ਲੈ ਜਾਏ ਜਾ ਰਹੇ ਹਨ। ਵਪਾਰੀ, ਬੁਕਿੰਗ ਵਿਭਾਗ, ਰੇਲਵੇ ਪੁਲੀਸ ਅਤੇ ਬਹੁਤ ਸਾਰੇ ਡਾਕਟਰ ਇਸ ਸਾਰੀ ਖੇਡ ਵਿਚ ਜਾਂ ਭਾਈਵਾਲ ਹਨ ਜਾਂ ਅਵੇਸਲੇ ਹਨ। ਇਹ ਠੀਕ ਹੈ ਕਿ ਡਾ. ਚਰਨਜੀਤ ਤਲਵਾੜ ਵਰਗੇ ਡਾਕਟਰਾਂ ਨੇ ਡਟਕੇ ਨਿਰਪੱਖ ਜਾਂਚ ਕੀਤੀ ਅਤੇ ਪਸ਼ੂ ਬਚਾਏ ਪਰ ਅਜਿਹੇ ਕੇਸ ਕਿਤੇ ਨਾ ਕਿਤੇ ਹੁੰਦੇ ਹੀ ਰਹਿੰਦੇ ਹਨ। ਵਿਜੇ ਜੀ ਨੇ ਆਪਣਾ ਫਰਜ਼ ਪੂਰਾ ਕੀਤਾ ਆਪਣੀਆਂ ਸਪੈਸ਼ਲ ਟੀਮਾਂ ਦੀਆਂ ਜ਼ਿੰਮੇਵਾਰੀਆਂ ਲਾਈਆਂ, ਪਰ ਉਨ੍ਹਾਂ ਦੀ ਸੋਚ ਦਾ ਵਿਸ਼ਾ ਵੀ ਅਸਲੀ ਸਮੱਸਿਆ ਹੈ। ਅੱਜ ਖੇਤੀਬਾੜੀ ਵਿਚ ਬੋਲਦ ਦੀ ਭੂਮਿਕਾ ਦਿਨੋ-ਦਿਨ ਸਮਾਪਤ ਹੁੰਦੀ ਜਾ ਰਹੀ ਹੈ। ਉਹ ਕੰਮ ਮਸ਼ੀਨ ਨੇ ਸਾਂਭ ਲਿਆ ਹੈ। ਅਜਿਹੀ ਹਾਲਤ ਵਿਚ ਪਸ਼ੂ ਵਿਹਲੇ ਹੁੰਦੇ ਜਾ ਰਹੇ ਹਨ। ਇਹਨਾਂ ਦਾ ਇਕੋ-ਇਕ ਪ੍ਰਯੋਗ ਬੁੱਚੜਖਾਨਿਆਂ ਵਾਸਤੇ ਕਰਨ ਲਈ ਬਾਰ ਬਾਰ ਜਤਨ ਹੁੰਦੇ ਹਨ। ਲੋਕ ਰੌਲਾ ਹੀ ਪਾਉਂਦੇ ਹਨ, ਫੇਰ ਗੱਲ ਮੱਠੀ ਪੈਂਦੀ ਹੈ। ਫੇਰ ਕਿਸੇ ਨਾ ਕਿਸੇ ਪਾਸਿਓਂ ਇਹਨਾਂ ਪਸ਼ੂਆਂ ਨੂੰ ਮਾਰਨ ਦਾ ਜਾਂ ਮਾਰਨ ਲਈ ਭੇਜਣ ਦਾ ਧੰਦਾ ਚਲਦਾ ਹੀ ਰਹਿੰਦਾ ਹੈ। ਇਕ ਸਮੱਸਿਆ ਹੈ ਜਿਸ ਦਾ ਮੁਕਾਬਲਾ ਗਊ ਰੱਖਿਆ ਵਾਲਿਆ ਨੂੰ ਕਰਨਾ ਹੈ। ਗਊ ਦੀ ਦੁਰਦਸ਼ਾ ਦਾ ਵੱਡਾ ਕਾਰਨ ਹੈ ਕਿ ਜਿਹੜੇ ਇਸ ਨੂੰ ਧਰਮ ਦਾ ਅੰਗ ਮੰਨਦੇ ਹਨ, ਉਹ ਵੀ ਇਸ ਵਾਸਤੇ ਕੋਈ ਖਾਸ ਪ੍ਰੋਗਰਾਮ ਨਹੀਂ ਬਣਾਉਂਦੇ। ਹਿੰਦੂ ਵਪਾਰੀ ਪੈਸੇ ਦੇ ਲਾਲਚ ਵਿਚ ਗਊ-ਧਨ ਵੇਚਦੇ ਹਨ, ਜੋ ਬੁੱਚੜਖਾਨਿਆਂ ਵਿਚ ਹੀ ਜਾਂਦਾ ਹੈ। ਜਿੰਨਾ ਚਿਰ ਇਸ ਮਸਲੇ ਤੇ ਗੰਭੀਰ ਅਤੇ ਅਮਲੀ ਵਿਚਾਰ ਨਹੀਂ ਹੁੰਦੇ ਅਜਿਹੀਆਂ ਸਮੱਸਿਆਵਾਂ ਆਉਂਦੀਆਂ ਹੀ ਰਹਿਣਗੀਆਂ। ਇਸ ਸਵਾਲ ਬਾਰੇ ਗਊ ਰਖਿਆ ਦੇ ਮੁਦਈਆਂ ਨੂੰ ਗੰਭੀਰਤਾ ਨਾਲ ਸੋਚਣਾ ਪਵੇਗਾ।

—ਜਗਦੀਸ਼ ਸਿੰਘ

# ਗ਼ਜ਼ਲ

—ਪ੍ਰਿੰ. ਨਵਰਾਹੀ ਘੁਗਿਆਣਵੀ

ਇਨਸਾਨ ਹਮੇਸ਼ਾਂ ਕਰਦੇ ਨੇ, ਕਿਰਦਾਰ ਸੁਧਾਰਨ ਦੀ ਕੋਸ਼ਿਸ਼ ।
ਆਪਣਾ ਅਤੇ ਜ਼ਮਾਨੇ ਦਾ ਵਿਵਹਾਰ ਸੁਧਾਰਨ ਦੀ ਕੋਸ਼ਿਸ਼ ।

ਓਦੋਂ ਨਹੀਂ ਤਾਂ ਠਹਿਰ ਜ਼ਰਾ, ਆਖ਼ਿਰ ਨੂੰ ਪਰਵਾਨ ਚੜ੍ਹੇ,
ਪੀਰਾਂ ਅਤੇ ਫ਼ਕੀਰਾਂ ਦੀ, ਸੰਸਾਰ ਸੁਧਾਰਨ ਦੀ ਕੋਸ਼ਿਸ਼ ।

ਦੁਨੀਆਂ ਦਾ ਅਸਲੀ ਹੇਤੂ ਹੈ, ਸ਼ੁਭ-ਇਛੱਕ ਸਰਬ-ਲੋਕਾਈ ਦਾ,
ਹੈ ਜਿਸ ਦੀ ਵੀ, ਤਹਿ-ਦਿਲ ਤੋਂ, ਪਰਵਾਰ ਸੁਧਾਰਨ ਦੀ ਕੋਸ਼ਿਸ਼ ।

ਨਾ ਸਮਾਂ ਗਵਾਓ ਗੱਲਾਂ ਵਿਚ, ਹਰ ਵਕਤ ਜ਼ਰੂਰਤ ਹਿੰਮਤ ਦੀ,
"ਨਵਰਾਹੀ" ਕਰੀਏ ਰਲ ਮਿਲਕੇ, ਆਚਾਰ ਸੁਧਾਰਨ ਦੀ ਕੋਸ਼ਿਸ਼ ।

੪੮੬, ਮਨਜੀਤ ਇੰਦਰ ਪੁਰਾ, ਫਰੀਦਕੋਟ—੧੫੧੨੦੩

# ਦਸ ਕਦਮ

**—ਅਮਰ ਭਾਰਤੀ**

ਅਮ੍ਰਿਤਾ ਪ੍ਰੀਤਮ ਜੀ ਨੇ ਆਪਣੇ ਪਰਚੇ ਨਾਗਮਣੀ ਵਿਚ ਪੁਛਿਆ ਕਿ ਕਿਸੇ ਔਖੇ ਸਮੇਂ ਤੁਸੀਂ ਦਸ ਦਸ ਕਦਮ ਕੀਹਦੇ ਨਾਂ ਤੁਰਨਾ ਚਾਹੋਂਗੇ। ਇਸੇ ਪਰਸੰਗ ਵਿਚ ਇਹ ਲੇਖ ਲਿਖਿਆ ਗਿਆ।—ਸੰਪਾਦਕ ਵਰਿਆਮ

ਮੇਰੇ ਪਹਿਲੇ ਦਸ ਕਦਮ ਉਸ ਸ਼ੂੰਨਯ ਦੇ ਨਾਮ ਹਨ, ਜਿਸ ਸ਼ੂਨਯ ਦਾ ਅਹਿਸਾਸ ਮੈਨੂੰ ਉਦੋਂ ਹੋਇਆ ਜਦੋਂ ੨੭ ਫਰਵਰੀ ੧੯੯੪ ਦੀ ਰਾਤ ਦਿਲ ਉਤੇ ਹੋਏ ਬੀਮਾਰੀ ਦੇ ਹਮਲੇ ਕਾਰਨ ਪੰਜ-ਛੇ ਦਿਨਾਂ ਤਕ ਸੰਗਿਆ ਸ਼ੂੰਨਯ ਰਿਹਾ ਸਾਂ। ਸੋਚਦਾ ਹਾਂ, ਉਹ ਪੰਜ-ਛੇ ਦਿਨ ਮੈਂ ਉਸ ਸੁੰਨ ਸਮਾਧੀ ਵਿਚ ਰਿਹਾ ਹੋਵਾਂਗਾ—ਜਿਹੜੀ ਅਰਬਦ ਨਰਬਦ ਧੁੰਦੂਕਾਰੇ ਦੀ ਸਥਿਤੀ ਵਿਚ ਹੁੰਦੀ ਹੈ। ਮੈਨੂੰ ਲੱਗਦਾ ਹੈ ਕਿ ਉਹ ਪੰਜ ਛੇ ਦਿਨ ਮੇਰੀ ਸੰਸਾਰਕ ਜਾਂ ਲੌਕਿਕ ਯਾਤਰਾ ਵਿਚ ਮਨਫ਼ੀ ਹੋ ਗਏ ਸਨ ਤੇ ਪਾਰਲੌਕਿਕਤਾ ਦੇ ਅਹਿਸਾਸ ਤੋਂ ਵੀ ਰਹਿਤ ਸਨ। ਸੋਚਦਾ ਹਾਂ ਕਿ ਜੇ ਪਾਰਲੌਕਿਕ ਸਥਿਤੀ ਇਹੋ ਜਿਹੀ ਹੀ ਹੁੰਦੀ ਹੋਵੇ ਤਾਂ ਜ਼ਿੰਦਗੀ ਭਰ ਜੋ ਉਤਾਰ-ਚੜ੍ਹਾਅ ਅਤੇ ਦੁਖ-ਸੁਖ ਵੇਖੇ ਹਨ ਉਨ੍ਹਾਂ ਤੋਂ ਅਤੇ ਉਨ੍ਹਾਂ ਦੀ ਸਿਮਰਤੀ ਤੋਂ ਵੀ ਪੂਰਨ ਮੁਕਤੀ ਦੀ ਉਹ ਸਥਿਤੀ ਸ਼ਾਨਦਾਰ ਹੋਵੇਗੀ।

ਅਤੇ ਮੇਰੇ ਦੂਸਰੇ ਕਦਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਹਨ—ਜਿਨ੍ਹਾਂ ਦੇ ਦਰਸ਼ਨ ਮੈਨੂੰ ਉਸ ਸੰਗਿਆ ਸ਼ੂੰਨਯਤਾ ਤੋਂ ਥੋੜ੍ਹਾ ਕੁ ਬਾਹਰ ਆਉਂਦਿਆਂ ਹੀ ਹੋਏ ਤੇ ਉਹ ਦਰਸ਼ਨ 'ਮੁੜ ਤੋਂ ਜੀਵਨ' ਦੇ ਅਹਿਸਾਸ ਨੂੰ ਜਗਾਉਂਦੇ ਲੱਗੇ ਸਨ। ਸਤਿਗੁਰੂ ਜਗਜੀਤ ਸਿੰਘ ਜੀ—ਜਿਨ੍ਹਾਂ ਨੇ ਪਿਛਲੇ ਚਾਰ ਦਹਾਕਿਆਂ ਤੋਂ ਮੈਨੂੰ ਬਿਨਾਂ ਸ਼ਰਤ ਮੁਹੱਬਤ ਹੀ ਮੁਹੱਬਤ ਦਿੱਤੀ ਹੈ। ਸਤਿਗੁਰੂ ਜੀ ਮੇਰੀ ਸੁਰਤ ਲੈਣ ਹਸਪਤਾਲ ਆਏ ਸਨ ਤੇ ਇਕ ਸੁਰਤ ਮੈਨੂੰ ਦੇ ਵੀ ਗਏ ਸਨ। ਮੈਂ ਦੀਨਦਿਆਲ ਉਪਾਧਿਆਏ ਹਸਪਤਾਲ 'ਚੋਂ ਘਰ ਆ ਗਿਆ ਸੀ।

ਆਪ ਫਿਰ ਘਰ ਆਏ ਅਤੇ ਆਖਿਓ ਨੇ, "ਅਜੇ ਤੁਹਾਡੀ ਲੋੜ ਏ, ਅਜੇ ਜਾਣ ਨਹੀਂ ਦੇਣਾ।" ਅਤੇ ਫਿਰ ਸੇਵਕਾਂ ਨੂੰ ਹੁਕਮ ਕੀਤਾ ਸੀ—"ਭਾਰਤੀ ਜੀ ਨੂੰ ਫ਼ੌਰਨ ਐਸਕੌਰਟਸ ਹਸਪਤਾਲ ਵਿਚ ਲੈ ਜਾਓ।" ਮੈਨੂੰ ਜਾਪਿਆ ਕਿ ਸਚਮੁਚ ਹੀ ਅੱਜ ਵੀ ਮੇਰੀ ਕਿਸੇ ਨੂੰ ਲੋੜ ਹੈ, ਮੇਰੀ ਜ਼ਿੰਦਗੀ ਵੀ ਸਾਰਥਕ ਹੈ ਤੇ ਮੇਰੀ ਪੰਜ-ਛੇ ਦਿਨਾਂ ਦੀ ਸ਼ੂਨਯ ਦੀ ਯਾਤਰਾ ਵੀ ਸਾਰਥਕ ਹੈ।

ਮੇਰੇ ਤੀਸਰੇ ਦਸ ਕਦਮ ਮੇਰੇ ਉਨ੍ਹਾਂ ਦਿਨਾਂ ਦੇ ਸੇਵਕ ਨਰੇਸ਼ ਕੁਮਾਰ ਦੇ ਨਾਮ ਹਨ—ਜਿਸ ਨੇ ਮੇਰੇ ਦਿਲ ਦੇ ਦਰਦ ਸਮੇਂ ਯਥਾ ਬੁੱਧੀ ਤੇ ਯਥਾ ਸੰਭਵ ਮੇਰੀ ਮਦਦ ਕੀਤੀ। ਮੇਰੇ ਕੋਲ ਹੋਰ ਕੋਈ ਨਹੀਂ ਸੀ ਨਰੇਸ਼ ਤੋਂ ਬਿਨਾ। ਦਰਦ ਲਈ ਮੈਂ ਆਪਣੀ ਸਮਝ-ਸੂਝ ਅਨੁਸਾਰ ਓਨਾ ਚਿਰ ਤਕ ਹੋਮਿਓਪੈਥਿਕ ਦਵਾਈਆਂ ਅਦਲ ਬਦਲ ਕੇ ਲੈਂਦਾ ਰਿਹਾ ਜਿੰਨਾ ਚਿਰ ਮੇਰੀ ਚੇਤਨਾ ਨੇ ਸਾਥ ਦਿੱਤਾ। ਉਸ ਵੇਲੇ ਨਾ ਕਿਸੇ ਹੋਰ ਡਾਕਟਰ ਦਾ ਧਿਆਨ ਆਇਆ, ਨਾ ਹਸਪਤਾਲ ਦਾ, ਨਾ ਕਿਸੇ ਰਿਸ਼ਤੇਦਾਰ ਦਾ ਅਤੇ ਨਾ ਹੀ ਰੱਬ ਦਾ ਤੇ ਨਾ ਗੁਰੂ ਦਾ। ਓਦੋਂ ਸ਼ਾਇਦ ਆਪ ਹੀ ਆਪਣੇ ਆਤਮ ਸਰੂਪ ਨੂੰ ਪਛਾਣ ਕੇ ਕਰਤਾ ਵੀ ਸਾਂ ਭੋਗਤਾ ਵੀ। ਧਿਆਨ ਸੀ ਤਾਂ ਦਰਦ ਦਾ ਅਤੇ ਦਰਦ ਦੀਆਂ ਦਵਾਈਆਂ ਦਾ। ਉਸ ਵੇਲੇ ਨਾ ਜੀਵਨ ਦੇ ਪ੍ਰਤੀ ਕੋਈ ਖਿੱਚ ਸੀ ਨਾ ਮੌਤ ਦਾ ਡਰ। ਨਾ ਕੋਈ ਅਰਦਾਸ ਸੀ ਨਾ ਉਦਾਸੀ। ਫਿਰ ਇਕ ਛਿਣ ਇਹੋ ਜਿਹਾ ਆਇਆ ਸੀ—ਜਦੋਂ ਮੈਨੂੰ ਲੱਗਾ ਕਿ ਇਸ ਜੀਵਨ ਦੀ ਯਾਤਰਾ ਪੂਰੀ ਹੋਣ ਵਾਲੀ ਹੈ। ਘਰ ਬਦਲਣ ਦਾ ਸਮਾਂ ਆ ਗਿਆ ਹੈ। ਉਸ ਛਿਣ ਇਹ ਗੱਲ ਜ਼ਰੂਰ ਮਨ ਵਿਚ ਆਈ—"ਕੀ ਚਾਦਰ ਸਾਫ਼ ਤਾਂ ਹੈ? ਮੈਲੀ ਤਾਂ ਨਹੀਂ ਹੋਈ? ਉੱਤਰ ਵੀ ਮਿਲਿਆ—ਗੁਜ਼ਾਰੇ ਜੋਗੀ ਠੀਕ ਹੈ।" ਫਿਰ ਨਰੇਸ਼ ਨੂੰ ਆਖਿਆ—"ਹੁਣ ਤਿਆਰੀ ਹੈ।" ਨਰੇਸ਼ ਸੁਣ ਕੇ ਰੋ ਪਿਆ। ਮੈਨੂੰ ਲੱਗਾ—ਜ਼ਿੰਦਗੀ ਅਸਾਰਥਕ ਨਹੀਂ ਗੁਜ਼ਰੀ, ਇਸ ਦਾ ਰੋਣਾ ਦੱਸਦਾ ਹੈ ਕਿ ਮੇਰੀ ਸਦਾ ਹੀ ਲੋੜ ਰਹੀ ਹੈ। ਫਿਰ ਮੇਰਾ ਦਰਦ ਕੁਝ ਘਟਿਆ। ਦਵਾਈ ਨੇ ਆਪਣਾ ਅਸਰ ਵਿਖਾਣਾ ਸ਼ੁਰੂ ਕਰ ਦਿੱਤਾ ਸੀ। ਜਾਪਿਆ, ਹਾਲ ਦੀ ਘੜੀ ਜਾਣਾ ਟਲ ਗਿਆ ਹੈ। ਨਰੇਸ਼ ਨੂੰ ਆਖਿਆ—"ਪੰਜ ਕੁ ਵਜੇ ਕਾਰ ਲੈ ਜਾਈਂ ਤੇ ਡਾ. ਮਨਜੀਤ ਨੂੰ ਬੁਲਾ ਲਿਆਈਂ। ਦੱਸ ਦਈਂ ਕਿ ਦਿਲ ਦਾ ਦੌਰਾ ਹੈ, ਦਵਾਈਆਂ ਲੈ ਕੇ ਆਉਣ।"

ਉਸ ਰਾਤ ਵਿਚ ਢਲੇ ਦਿਨ, ਮੈਂ ਤੇ ਡਾ. ਮਨਜੀਤ ਸਾਰਾ ਦਿਨ ਇਕਠੇ ਹੀ ਸਾਂ। ਉਸ ਦਿਨ ਸਵੇਰੇ ਗਿਆਰਾਂ ਵਜੇ ਹੀ ਡਿਊਟੀ ਖਤਮ ਕਰਕੇ ਡਾ. ਮਨਜੀਤ ਮੇਰੇ ਘਰ ਆ ਗਏ ਸਨ ਮਿਲਣ ਲਈ, ਅਤੇ ਮੈਂ ਆਖਿਆ ਸੀ, ਡਾ.

ਸਾਹਿਬ, ਤੁਸੀਂ ਤਾਂ ਨਿੱਤ ਨਵੇਂ ਦਿਨ ਸਾਧਾਂ-ਸੰਤਾਂ ਨੂੰ ਲੱਭਦੇ ਤੇ ਲੱਭ ਕੇ ਮਿਲਦੇ ਜੁਲਦੇ ਰਹਿੰਦੇ ਓ, ਅੱਜ ਜੀ ਕਰਦਾ ਏ ਤੁਹਾਡੇ ਨਾਲ ਚੱਲ ਕੇ ਕਿਸੇ ਸੰਤ ਦੇ ਦਰਸ਼ਨ ਕਰਾਂ।''

ਡਾ. ਮਨਜੀਤ ਨੇ ਕਿਹਾ, "ਇਕ ਬੜੇ ਮਸਤ ਮਲੰਗ ਸੰਤ ਨੂੰ ਮਿਲਿਆ ਹਾਂ ਥੋੜ੍ਹੇ ਦਿਨ ਪਹਿਲਾਂ। ਚੱਲੋ ਤੁਹਾਨੂੰ ਵੀ ਮਿਲਾ ਲਿਆਉਂਦਾ ਹਾਂ।'' ਅਤੇ ਤੁਰੰਤ ਹੀ ਨਰੇਸ਼ ਨੇ ਕਾਰ ਬਾਹਰ ਕੱਢੀ ਤੇ ਅਸੀਂ ਮਹਿਰੌਲੀ ਤੋਂ ਪੰਦਰਾਂ ਕੁ ਕਿਲੋਮੀਟਰ ਅੱਗੇ ਉਨ੍ਹਾਂ ਸੰਤਾਂ ਕੋਲ ਜਾ ਪੁੱਜੇ ਸਾਂ। ਉਨ੍ਹਾਂ ਦੇ ਦਰਸ਼ਨਾਂ ਤੋਂ ਬਾਅਦ ਮੁੜਦਿਆਂ ਹੋਇਆਂ ਹੋਰ ਤਿੰਨ-ਚਾਰ ਪਰਿਚਿਤ ਸੰਤਾਂ ਦੇ ਵੀ ਦਰਸ਼ਨ ਕਰ ਆਏ ਸਾਂ। ਉਹ ਸਾਰਾ ਦਿਨ ਸਾਡਾ ਏਸੇ ਸਿਲਸਿਲੇ ਵਿਚ ਹੀ ਬੀਤਿਆ ਸੀ ਤੇ ਰਾਤ ਗਿਆਰਾਂ ਵਜੇ ਡਾ. ਮਨਜੀਤ ਮੈਨੂੰ ਘਰ ਛੱਡ ਕੇ—ਹਰੀ ਨਗਰ ਆਪਣੇ ਘਰ ਨੂੰ ਪਰਤ ਗਏ ਸਨ। ਤੜਕੇ ਪੰਜ ਵਜੇ ਨਰੇਸ਼ ਨੇ ਫਿਰ ਡਾ. ਮਨਜੀਤ ਦਾ ਬੂਹਾ ਖੜਕਾਇਆ ਤੇ ਅੱਧੇ ਘੰਟੇ ਦੇ ਅੰਦਰ ਅੰਦਰ ਹੀ ਉਨ੍ਹਾਂ ਨੂੰ ਲੈ ਕੇ ਆ ਗਿਆ ਸੀ। ਡਾ. ਸਾਹਿਬ ਨੇ ਦਵਾਈ ਦਿਤੀ, ਨਰੇਸ਼ ਹੱਥੀਂ ਇੰਜੈਕਸ਼ਨ ਮੰਗਵਾਏ ਤੇ ਸਵੇਰ ਦੇ ਛੇ ਵਜੇ ਤਕ ਮੈਨੂੰ ਉਸ ਨੀਂਦ ਵਿਚ ਭੇਜ ਦਿਤਾ, ਜੋ ਮੁੜ ਪੰਜ-ਛੇ ਦਿਨਾਂ ਬਾਅਦ ਖੁਲ੍ਹੀ। ਅਤੇ ਇਹ ਚੌਥੇ ਦਸ ਕਦਮ ਮੇਰੇ ਇਸ ਮਿੱਤਰ ਡਾ. ਮਨਜੀਤ ਦੇ ਨਾਮ ਹਨ, ਜਿਨ੍ਹਾਂ ਨੇ ਪਿਛਲੇ ਦੋ ਦਹਾਕਿਆਂ ਤੋਂ ਲਗਾਤਾਰ ਆਪਣੇ ਸੰਗ-ਸਾਥ ਤੇ ਸਹਾਇਤਾ ਨਾਲ ਇਸ ਅਹਿਸਾਸ ਤੋਂ ਬਚਾਈ ਰਖਣ ਦੀ ਕੋਸ਼ਿਸ਼ ਕੀਤੀ ਹੈ—ਕਿ ਇਹ ਜੀਵਨ ਬੇਕਾਰ ਹੈ। ਸਗੋਂ ਹਰ ਸਮੇਂ ਇਹ ਜਤਾਇਆ ਹੈ ਕਿ ਜਿਹੋ ਜਿਹਾ ਵੀ ਹੈ, ਔਵੇਂ ਕਿਵੇਂ ਹੀ ਨਹੀਂ, ਇਹ ਸਾਰਥਕ ਹੈ।

ਹੁਣ ਤਕ ਸੱਤਰ ਸਾਲ ਪਾਰ ਚੁਕਾ ਹਾਂ। ਕਿਨੇ ਕਦਮ ਅਜੇ ਬਾਕੀ ਨੇ, ਜਾਣਦਾ ਨਹੀਂ। ਪਰ ਜਿੰਨੇ ਵੀ ਹਨ, ਇਹਨਾਂ ਵਿਚੋਂ ਬਹੁਤ ਸਾਰੇ ਇਹੋ ਜਿਹੇ ਹੋਣਗੇ ਜਿਨ੍ਹਾਂ ਨੂੰ ਮੈਂ ਕੁਝ ਉਹਨਾ ਛਿਣਾਂ ਦੇ ਨਾਮ ਕਰਨਾ ਚਾਹਾਂਗਾ ਜਿਨ੍ਹਾਂ ਛਿਣਾਂ ਵਿਚ ਕੋਈ ਆਇਆ, ਕੋਈ ਉਤਸ਼ਾਹ ਭਰ ਗਿਆ, ਕੋਈ ਹੁਲਾਰਾ ਦੇ ਗਿਆ, ਕੋਈ ਅੰਤਰਮਨ ਦੀ ਚਿਣਗ ਨੂੰ ਫੂਕ ਮਾਰ ਗਿਆ, ਕੋਈ ਆਪਣਾਪਨ ਦਰਸਾ ਗਿਆ, ਕੋਈ ਗਿਆਨ ਦੀ ਜੋਤ ਜਗਾ ਗਿਆ।

ਧੁਰ ਬਚਪਨ ਤੋਂ ਹੀ ਇਕੱਲਤਾ ਦਾ ਸ਼ਿਕਾਰ ਸਾਂ। ਆਪਣੇ ਆਪ ਬਾਰੇ ਨਿਗੁਣੇਪਨ ਦਾ ਜ਼ਬਰਦਸਤ ਅਹਿਸਾਸ ਸੀ। ਲੋਕ ਮੈਨੂੰ ਅਮਰੂ ਨਿਥਾਵਾਂ ਕਹਿੰਦੇ। ਚੌਦਾਂ-ਪੰਦਰਾਂ ਕੁ ਸਾਲਾਂ ਦਾ ਹੋਵਾਂਗਾ ਉਸ ਵੇਲੇ, ਜਦੋਂ ਮੇਰੇ ਤਪਦੇ ਜੀਵਨ ਵਿਚ ਇਕ ਠੰਢੇ ਝੌਂਕੇ ਵਾਂਗ ਇਕ ਕੁੜੀ ਆਈ। ਓਦੋਂ ਉਸ ਦਾ ਨਾਮ ਹਰਕੀਰਤਨ ਕੌਰ ਸੀ, ਜੋ ਨਾਮ ਬਾਅਦ ਵਿਚ ਬਦਲ ਕੇ 'ਗੀਤਾ ਬਾਲੀ' ਹੋ ਗਿਆ ਸੀ। ਉਹ ਮੇਰੇ ਨਾਲੋਂ ਇਕ ਅੱਧ ਸਾਲ ਛੋਟੀ ਸੀ। ਸੁੰਦਰ, ਸੁਘੜ, ਹਾਕਮੀ ਲਹਿਜੇ ਵਾਲੀ, ਸੰਗੀਤ-ਨ੍ਰਿਤ ਵਿਚ ਨਿਪੁੰਨਤਾ ਵਲ ਵਧਦੀ ਉਹ ਕੁੜੀ ਕੁਝ ਸਮਾਂ ਮੇਰੇ ਕਦਮਾਂ ਨਾਲ ਕਦਮ ਮਿਲਾ ਕੇ ਚਲਦੀ ਰਹੀ। ਉਹ ਆਪਣੇ ਪ੍ਰਸਿਧ ਫ਼ਿਲਾਸਫਰ ਪਿਤਾ ਪੰਡਿਤ ਕਰਤਾਰ ਸਿੰਘ, ਆਪਣੀ ਧੜੱਲੇਦਾਰ ਮਾਂ, ਆਪਣੀ ਨ੍ਰਿਤਿਆਂਗਣਾ ਭੈਣ ਹਰਦਰਸ਼ਨ ਕੌਰ (ਵੀਰ ਪੁਤਰੀ) ਤੇ ਆਪਣੇ ਕਲਾਕਾਰ ਭਰਾ ਦਿਗਵਿਜੈ ਸਿੰਘ ਨਾਲ ਸਾਡੇ ਘਰ ਕਿਰਾਏਦਾਰ ਦੇ ਰੂਪ ਵਿਚ ਆਈ ਸੀ। ਇਕੋ ਜਿੱਡੇ ਹੋਣ ਕਰਕੇ ਹਰ ਸਮੇਂ ਦਾ ਬੈਠਣਾ ਉਠਣਾ, ਬਾਹਰ ਅੰਦਰ ਜਾਣਾ ਆਉਣਾ, ਸੈਰ-ਸਪਾਟਾ, ਗੌਣਾ, ਨੱਚਣਾ ਮੇਰਾ ਗੀਤਾ ਬਾਲੀ ਨਾਲ ਸਾਂਝਾ ਸੀ। ਜਦੋਂ ਅਸੀਂ ਦੋਵੇਂ ਘਰੋਂ ਬਾਹਰ ਜਾਂਦੇ—ਉਸ ਸੋਹਣੀ ਕੁੜੀ ਨਾਲ ਟੁਰਦਿਆਂ ਆਪਣੇ ਆਪ ਉਪਰ ਕੁਝ ਰਸ਼ਕ ਜਿਹਾ ਹੁੰਦਾ, ਮੇਰਾ ਨਿਗੁਣਾਪਨ ਜਿਵੇਂ ਪਰੇ ਪਰੇ ਹੋਈ ਜਾਂਦਾ। ਪੰਡਿਤ ਕਰਤਾਰ ਸਿੰਘ ਜੀ ਦੀ ਵਿਦਵਤਾ ਦੀ ਸਮਾਜ ਵਿਚ ਬੜੀ ਉਚੀ ਪਛਾਣ ਸੀ। ਵਿਦਵਾਨ ਆਉਂਦੇ ਉਨ੍ਹਾਂ ਨੂੰ ਮਿਲਣ ਲਈ, ਪੰਡਿਤ ਜੀ ਜਾਂਦੇ ਉਨ੍ਹਾਂ ਨੂੰ ਮਿਲਣ ਲਈ—ਮੇਰੇ ਹੱਥ ਵਿਚ ਪੰਡਿਤ ਜੀ ਦੀ ਉਂਗਲੀ ਹੁੰਦੀ (ਪੰਡਿਤ ਜੀ ਦੀਆਂ ਅੱਖਾਂ ਦੀ ਜੋਤ ਗਵਾਚ ਚੁਕੀ ਹੋਈ ਸੀ) ਮੈਂ ਇਕ ਤਰ੍ਹਾਂ ਦੇ ਅਭਿਮਾਨ ਦੇ ਅਹਿਸਾਸ ਨਾਲ ਭਰਿਆ ਭਰਿਆ ਟੁਰਦਾ। ਕੁਝ ਕੁ ਮਹੀਨਿਆਂ ਦੇ ਉਸ ਸਾਥ ਨੇ ਮੇਰੇ ਜੀਵਨ ਦਾ ਰੁਖ ਬਦਲ ਦਿਤਾ, ਮੇਰੇ ਮਾਨਸ ਪਟਲ ਉਪਰ ਕੁਝ ਵੱਖਰੀ ਤਰ੍ਹਾਂ ਦੀਆਂ ਰੇਖਾਵਾਂ ਉੱਘੜ ਆਈਆਂ ਅਤੇ ਫਿਰ ਮੇਰੀ ਮਾਂ ਆਂਢੀਆਂ-ਗੁਆਂਢੀਆਂ ਦੀਆਂ ਚੁਗਲੀ ਚਿੱਠੀਆਂ ਪੜ੍ਹ ਕੇ ਲਾਇਲਪੁਰੋਂ ਅੰਮ੍ਰਿਤਸਰ ਆਈ ਤੇ ਮੈਨੂੰ ਨਾਲ ਲੈ ਗਈ।

ਮੈਂ ਫਿਰ ਕਿਸੇ ਨਾ ਕਿਸੇ ਬਹਾਨੇ ਅੰਮ੍ਰਿਤਸਰ ਆਇਆ। ਪਰ ਆਣ ਕੇ ਪਤਾ ਲੱਗਾ—ਗੀਤਾ ਬਾਲੀ ਤੇ ਹਰਦਰਸ਼ਨ ਕੌਰ (ਵੀਰ ਪੁਤਰੀ) ਕਿਸੇ ਨ੍ਰਿਤ ਕੰਪਨੀ ਨਾਲ ਲੰਕਾ ਚਲੀਆਂ ਗਈਆਂ ਹਨ। ਪਿਤਾ ਤੇ ਮਾਤਾ ਵੀ ਨਾਲ ਹੀ ਗਏ ਹਨ। ਭਰਾ ਦਿਗਵਿਜੈ ਸਿੰਘ ਘਰ ਹੀ ਸਨ, ਪਰ ਮੇਰੇ ਜੀਵਨ ਵਿਚ ਉਦਾਸੀ ਦੀ ਇਕ ਗਹਿਰੀ ਰੇਖਾ ਉੱਕਰੀ

ਗਈ। ਉਹ ਜਦੋਂ ਲੰਕਾ ਤੋਂ ਮੁੜ ਕੇ ਆਏ ਤਾਂ ਹੋਰ ਮਕਾਨ ਵਿਚ ਚਲੇ ਗਏ। ਮੈਂ ਮਿਲਣ ਗਿਆ, ਪਰ ਸਥਿਤੀ ਤੇ ਉਮਰ ਦੇ ਬਦਲਾਵ ਕਾਰਨ ਉਹ ਹੁੰਗਾਰਾ ਨਹੀਂ ਸੀ ਰਿਹਾ। ਉਹ ਉਦਾਸੀ ਦੀ ਰੇਖਾ ਅਮਿੱਟ ਹੋ ਗਈ, ਪਰ ਜਿਹੜੀਆਂ ਰੇਖਾਵਾਂ ਪਹਿਲਾਂ ਉੱਭਰੀਆਂ ਸਨ—ਉਹ ਮੇਰੇ ਜੀਵਨ ਵਿਚ ਇਕ ਰੋਸ਼ਨੀ ਦਾ ਅਰੰਭ ਕਰ ਗਈਆਂ ਸਨ। ਮੇਰੇ ਭਵਿਖਤ ਕਦਮ ਹਮੇਸ਼ਾਂ ਉਨ੍ਹਾਂ ਕਦਮਾਂ ਨੂੰ ਯਾਦ ਕਰਦੇ ਰਹੇ ਜਿਹੜੇ ਕੁਝ ਕੁ ਕਦਮ ਮੈਂ ਉਨ੍ਹਾਂ ਵਿਚ ਉਸ ਕੁੜੀ ਨਾਲ ਟੁਰਿਆ ਸਾਂ ਤੇ ਉਹ ਕਦਮ ਜਿਹੜੇ ਮੈਂ ਉਸ ਦੇ ਨੇਤਰਹੀਣ ਪਿਤਾ ਦੇ ਕਦਮਾਂ ਨਾਲ ਰਲਕੇ ਪੁੱਟੇ ਸਨ, ਮੇਰੇ ਰਾਹਾਂ ਨੂੰ ਹਮੇਸ਼ਾਂ ਰੁਸ਼ਨਾਂਦੇ ਰਹੇ ਹਨ। ਇਸ ਲਈ ਮੇਰੇ ਅਗਲੇ ਕਦਮਾਂ ਵਿਚੋਂ ਦਸ ਕਦਮ ਮੈਂ ਉਨ੍ਹਾਂ ਦੇ ਨਾਮ ਕਰਦਾ ਹਾਂ।

ਜੀਵਨ ਦੀ ਧਾਰਾ ਬਦਲਨੀ ਸ਼ੁਰੂ ਹੋ ਗਈ ਸੀ। ਸਾਹਿਤ ਨੇ ਮੇਰੇ ਅੰਦਰ ਝਾਤੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸ. ਗੁਰਬਖਸ਼ ਸਿੰਘ ਨੇ 'ਪ੍ਰੀਤਲੜੀ' ਰਾਹੀਂ ਮੇਰੇ ਮਨ ਮਸਤਕ ਦੇ ਕਈ ਦਰਵਾਜ਼ਿਆਂ ਨੂੰ ਖੜਕਾਇਆ, ਖੋਲ੍ਹਿਆ ਤੇ ਇਕ ਨਵੀਂ ਤਰ੍ਹਾਂ ਦੀ ਰੋਸ਼ਨੀ ਨਾਲ ਮੇਰਾ ਅੰਦਰਲਾ ਦਮਕਣ ਲੱਗਾ। ਸ. ਗੁਰਬਖਸ਼ ਸਿੰਘ ਮੈਨੂੰ ਗੁਰੂਆਂ ਵਰਗੇ ਲਗਦੇ। ਮੈਂ ਉਨ੍ਹਾਂ ਦੀ ਤਸਵੀਰ ਆਪਣੇ ਕਮਰੇ ਵਿਚ ਲਗਾਈ। ਉਨ੍ਹਾਂ ਦਾ ਲਿਖਿਆ ਅੱਖਰ ਅੱਖਰ ਮੇਰੇ ਲਈ ਪਵਿਤਰ ਸੀ। ਮੈਂ ਉਸ ਛੋਟੀ ਉਮਰ ਵਿਚ ਹੀ ਆਪਣੇ ਆਪ ਨੂੰ ਵੱਡਾ ਵੱਡਾ ਮਹਿਸੂਸ ਕਰਨ ਲੱਗ ਪਿਆ...ਤੇ ਮੇਰੀ ਇਹ ਅਵਸਥਾ ਲੰਮੇ ਸਮੇਂ ਤਕ ਰਹੀ। ਜਿਨ੍ਹਾਂ ਦੀ ਬਦੌਲਤ ਮੇਰੇ ਮਨ ਮਸਤਕ ਦੇ ਦਰ ਖੁਲ੍ਹਣੇ ਸ਼ੁਰੂ ਹੋ ਗਏ। ਦਸ ਕਦਮ ਹੋਰ ਮੈਂ ਉਨ੍ਹਾਂ ਸ: ਗੁਰਬਖਸ਼ ਸਿੰਘ ਜੀ ਦੇ ਨਾਮ ਕਰਨਾ ਚਾਹੁੰਦਾ ਹਾਂ।

ਉਸੇ ਦੌਰ ਵਿਚ ਆਏ ਨਾਨਕ ਸਿੰਘ। ਨਾਨਕ ਸਿੰਘ ਜੀ ਦੇ ਨਾਵਲਾਂ ਨੇ ਜਿਵੇਂ ਮੈਨੂੰ ਕੀਲ ਲਿਆ। ਉਨ੍ਹਾਂ ਦੇ ਘਰ ਤਕ ਮੇਰੀ ਰਸਾਈ ਵੀ ਹੋ ਗਈ ਤੇ ਮੇਰੀ ਕੋਸ਼ਿਸ਼ ਹੁੰਦੀ ਕਿ ਜਿਹੜਾ ਵੀ ਨਾਵਲ ਉਨ੍ਹਾਂ ਦਾ ਆਵੇ ਉਹ ਮੈਂ ਸਭ ਤੋਂ ਪਹਿਲਾਂ ਖਰੀਦ ਲਵਾਂ। ਮੈਨੂੰ ਜਾਪਦਾ ਜਿਵੇਂ ਮੈਂ ਉਨ੍ਹਾਂ ਦੇ ਪਾਤਰਾਂ ਨੂੰ ਜੀ ਰਿਹਾ ਹਾਂ ਤੇ ਇਹ ਸਿਲਸਿਲਾ ਵੀ ਲੰਮੇ ਸਮੇਂ ਤਕ ਚੱਲਦਾ ਰਿਹਾ। ਦਸ ਕਦਮ ਮੇਰੇ ਉਨ੍ਹਾਂ ਛਿਣਾਂ ਨੂੰ ਅਰਪਿਤ ਹਨ--ਜਿਹੜੇ ਛਿਣ ਮੈਂ ਨਾਨਕ ਸਿੰਘ ਜੀ ਦੇ ਪਾਤਰਾਂ ਦੇ ਰੂਪ ਵਿਚ ਜਿਉਣ ਦੀ ਕੋਸ਼ਿਸ਼ ਕੀਤੀ।

ਉਹ ਜੁਗ ਪੰਜਾਬ ਦੇ ਸਭਿਆਚਾਰ ਤੇ ਸਾਹਿਤ ਵਿਚ ਇਕ ਵੱਖਰੀ ਤਰ੍ਹਾਂ ਦਾ ਜੁਗ ਸੀ। ਅੱਜ ਦੀ ਪੀੜ੍ਹੀ ਲਈ ਉਸ ਦੀ ਕਲਪਨਾ ਕਰਨੀ ਵੀ ਕੁਝ ਔਖੀ ਹੋਵੇਗੀ। ਪੰਜਾਬੀ ਵਿਚ ਲਿਖਣ ਵਾਲੇ ਥੋੜ੍ਹੇ ਜਿਹੇ ਸਨ। ਬਾਜ਼ਾਰ ਵਿਚ ਨਵੀਂ ਕਿਤਾਬ ਆਉਣ ਦੀ ਉਡੀਕ ਕਰਨੀ ਪੈਂਦੀ ਸੀ। ਉਨ੍ਹਾਂ ਦਿਨਾਂ ਵਿਚ ਹੀ ਕੁਝ ਤਰਜਮੇ ਛਪੇ। ਵਿਕਟਰ ਹਿਊਗੋ, ਤੇ ਗੋਰਕੀ, ਤੇ ਡਿਕਨਸ ਨੂੰ ਸ. ਨਰਿੰਦਰ ਸਿੰਘ ਨੇ ਤਰਜਮਾਇਆ ਸੀ। ਉਹ ਤੇ ਕਈ ਸਾਰੇ ਹੋਰ ਤਰਜਮਿਆਂ ਰਾਹੀਂ ਸੰਸਾਰ ਦੇ ਸ੍ਰੇਸ਼ਟ ਸਾਹਿਤ ਨਾਲ ਜਾਣ ਪਛਾਣ ਹੋਈ। ਕੁਝ ਬੰਗਲਾ ਪੁਸਤਕਾਂ ਵੀ ਤਰਜਮਿਆਂ ਰਾਹੀਂ ਪੜ੍ਹੀਆਂ। ਸ਼ਰਤ ਚੰਦਰ ਤੇ ਰਵੀਂਦਰ ਨਾਥ ਟੈਗੋਰ ਨੇ ਇਕ ਵੱਖਰੇ ਕੋਣ ਤੋਂ ਮੇਰੇ ਮਨ ਵਿਚ ਝਾਕਿਆ। ਉਨ੍ਹਾਂ ਦਾ ਉਹ ਝ ਕਣਾ ਮੇਰੇ ਲਈ ਹੌਲੀ ਹੌਲੀ ਦਿਬ-ਦ੍ਰਿਸ਼ਟੀ ਵਾਂਗ ਹੋ ਗਿਆ। ਮੇਰੇ ਅੰਦਰੋਂ ਇਕ ਨਵਾਂ ਉਤਸ਼ਾਹ ਜਾਗਿਆ। ਉਸੇ ਉਤਸ਼ਾਹ ਵਿਚ ਹੀ ਬੰਗਲਾ ਭਾਸ਼ਾ ਸਿਖਣ ਦੀ ਲਲ੍ਹਕ ਜਾਗੀ—ਤੇ ਬੰਗਲਾ ਸਿਖ ਵੀ ਲਈ। ਇਹ ਇਕ ਵੱਖਰੀ ਦੁਨੀਆਂ ਸੀ ਜਿਸ ਵਿਚ ਕਦਮ ਰਖ ਰਿਹਾ ਸਾਂ। ਪਿਛਲੀ ਦੁਨੀਆਂ ਪਿਛਾਂਹ ਰਹਿ ਗਈ ਤੇ ਮੈਂ ਪੂਰੇ ਤਨ ਮਨ ਨਾਲ ਆਪਣੀ ਨਵੀਂ ਦੁਨੀਆਂ ਵਿਚ ਪਰਵੇਸ਼ ਕਰ ਗਿਆ। ਦਸ ਕਦਮ ਉਸ ਪਿਛਾਂਹ ਰਹਿ ਗਈ, ਦੁਨੀਆਂ ਦੇ ਨਾਮ ਕਰਨ ਨੂੰ ਜੀ ਕਰਦਾ ਹੈ—ਜਿਸ ਨੇ ਮੈਨੂੰ ਮੇਰੀ ਨਵੀਂ ਨਵੀਂ ਦੁਨੀਆਂ ਦੀ ਜੂਹ ਤਕ ਪੁਚਾਇਆ।

ਹੁੰਮ ਹੁਮਾ ਕੇ ਆਏ ਪ੍ਰਭਾਕਰ ਮਾਚਵੇ। ਮੈਂ ਉਨ੍ਹਾਂ ਦੇ ਬਦਲਵੇਂ ਪ੍ਰਗਿਆਚਖਸ਼ੂ ਦਾ ਪਾਠਕ ਸਾਂ—ਨੇੜੇ ਹੀ ਰਹਿੰਦੇ ਸਾਂ। ਇਕ ਦਿਨ ਜਾਣ ਪਛਾਣ ਹੋ ਗਈ। ਉਹ ਪ੍ਰਸੰਨ ਹੋਏ, ਘਰ ਲੈ ਗਏ। ਪਤਨੀ ਸ਼ਰਦ ਮਾਚਵੇ ਨੂੰ ਮਿਲਾਇਆ—ਮੈਨੂੰ ਪਹਿਲੀ ਵਾਰੀ ਜਾਪਿਆ। ਦੁਨੀਆਂ ਵਿਚ ਮਮਤਾ ਦੀ ਕਮੀ ਨਹੀਂ। ਮਾਚਵੇ ਜੋੜੀ ਨੇ ਆਪਣੇ ਦੋਹਾਂ ਬੱਚਿਆਂ ਨਾਲ ਰਲ ਕੇ ਮੇਰੇ ਅੰਦਰੋਂ ਮੇਰੀ ਹੋਂਦ ਦਾ ਇਕ ਬਿਲਕੁਲ ਵੱਖਰੀ ਤਰ੍ਹਾਂ ਦਾ ਅਹਿਸਾਸ ਜਗਾ ਦਿੱਤਾ। ਮਾਚਵੇ ਜੀ ਦੇ ਘਰ ਵੱਡੇ ਵੱਡੇ ਸਾਹਿਤਕਾਰਾਂ ਦੀ ਆਵਾਜਾਈ ਲੱਗੀ ਰਹਿੰਦੀ। ਹਰ ਸਾਹਿਤਕਾਰ ਨਾਲ ਮੇਰੀ ਜਾਣ ਪਛਾਣ ਕਰਵਾਈ ਜਾਂਦੀ। ਨਾਗਾਰਜੁਨ ਜੀ ਤਾਂ ਸ਼ਰਦ ਮਾਚਵੇ ਦੇ ਮੂੰਹ-ਬੋਲੇ ਭਰਾ ਹੀ ਸਨ। ਉਹ ਜਦੋਂ ਦਿੱਲੀ ਆਉਂਦੇ ਮਾਚਵੇ ਜੀ ਦੇ ਘਰ ਹੀ ਠਹਿਰਦੇ—ਪਰ ਹੁਣ ਉਹ ਮੇਰੇ ਕੋਲ ਰਹਿੰਦੇ ਸਨ। ਮਾਚਵੇ ਜੀ ਤੇ ਨਾਗਾਰਜੁਨ ਜੀ ਬੰਗਲਾ ਸਿਖਣ ਵਿਚ ਮੇਰੀ

ਮਦਦ ਕਰਦੇ । ਓਦੋਂ ਮਾਚਵੇ ਜੀ ਆਲ ਇੰਡੀਆ ਰੇਡੀਓ ਤੇ ਕੰਮ ਕਰਦੇ ਸਨ ।

ਹਾਲਾਤ ਦਾ ਤਕਾਜ਼ਾ—ਮੈਂ ਪੰਜਾਬ ਚਲਿਆ ਗਿਆ । ਮਾਚਵੇ ਜੀ ਦੀ ਦਿੱਲੀ ਤੋਂ ਬਦਲੀ ਹੋ ਗਈ ਤੇ ਉਹ ਸ਼ਾਇਦ ਮਹਾਂਰਾਸ਼ਟਰ ਚਲੇ ਗਏ । ਫਿਰ ਅਸੀਂ ਦੋਵੇਂ ਦਿੱਲੀ ਆ ਗਏ ।

ਮੈਂ ਓਦੋਂ ਤਕ ਕਈ ਸਾਰੀਆਂ ਕਹਾਣੀਆਂ ਤੇ ਲੇਖਾਂ ਦਾ ਬੰਗਲਾ ਵਿਚੋਂ ਤਰਜਮਾ ਕਰਕੇ ਛਪਵਾ ਚੁੱਕਾ ਸਾਂ ਤੇ ਬੰਕਿਮ ਚੰਦਰ ਚੈਟਰਜੀ ਦੇ ਇਕ ਨਾਵਲ 'ਕਪਾਲ ਕੁੰਡਲਾ' ਦਾ ਵੀ ਤਰਜਮਾ ਕਰਕੇ ਅੰਮ੍ਰਿਤਸਰੋਂ ਹੀ ਛਪਵਾ ਕੇ ਲੈ ਆਇਆ ਸਾਂ । ਸਾਹਿਤ ਅਕਾਦਮੀ ਦੀ ਸਥਾਪਨਾ ਹੋ ਚੁੱਕੀ ਸੀ ਤੇ ਮਾਚਵੇ ਜੀ ਸਾਹਿਤ ਅਕਾਦਮੀ ਦੇ ਮੀਤ ਸਕੱਤਰ ਬਣ ਕੇ ਹੀ ਦਿੱਲੀ ਆਏ ਸਨ । ਮੈਂ ਉਨ੍ਹਾਂ ਅੱਗੇ ਰੀਪੋਰਟ ਕੀਤੀ—ਕੀਤੀ ਕੀ, ਉਨ੍ਹਾਂ ਨੇ ਮੰਗ ਲਈ । ਮੇਰੀ ਕਮਾਈ ਵੇਖ ਕੇ ਉਹ ਬਾਗੋਬਾਗ ਸਨ । ਗੁੱਸੇ ਹੋਏ, ਝਿੜਕਿਆ— "ਏਨੇ ਦਿਨ ਦਸਿਆ ਕਿਉਂ ਨਹੀਂ ? ਅਸੀਂ ਪਰੇਸ਼ਾਨ ਹੋ ਰਹੇ ਆਂ ਇਕ ਤੋਂ ਦੂਜੀ ਭਾਸ਼ਾ ਵਿਚ ਸਿੱਧਾ ਅਨੁਵਾਦ ਕਰਨ ਵਾਲਿਆਂ ਦੀ ਭਾਲ ਵਿਚ—ਤੇ ਤੁਸੀਂ ਲੁਕੇ ਬੈਠੇ ਓ । ਜਾਓ, ਹੁਣੇ 'ਕਪਾਲ ਕੁੰਡਲਾ' ਲੈ ਕੇ ਆਓ ।"

ਮੈਂ ਦੌੜ ਲਗਾਈ ਸਾਈਕਲ ਉਪਰ । ਵੀਹ ਮੀਲ ਜਾਣ ਤੇ ਵੀਹ ਮੀਲ ਆਉਣ—"ਭਲਕੇ ਮੇਰੇ ਦਫ਼ਤਰ ਆਓ ।" ਹੁਕਮ ਮੰਨ ਪਰਵਾਨ ਹੋਇਆ । ਸਾਹਿਤ ਅਕਾਦਮੀ ਦੀ ਲਾਇਬਰੇਰੀ ਵਿਚੋਂ 'ਆਰਨਯਕ' ਪੁਸਤਕ ਇਸ਼ੂ ਕਰਵਾ ਕੇ ਮੇਰੇ ਹੱਥ ਦੇਂਦਿਆਂ ਕਿਹਾ—"ਇਸ ਦਾ ਇਕ ਚੈਪਟਰ ਅਨੁਵਾਦ ਕਰਕੇ ਲਿਆਓ ।" ਲੈ ਗਿਆ ਅਨੁਵਾਦ ਕਰਕੇ । ਮੇਰੇ ਹੀ ਹੱਥ ਉਹ ਅਨੁਵਾਦ, ਕਪਾਲ ਕੁੰਡਲਾ ਤੇ ਇਕ ਚਿੱਠੀ ਦੇ ਕੇ ਅੰਮ੍ਰਿਤਾ ਜੀ ਦਾ ਪਤਾ ਦਸਿਆ । ਪਹਿਲੀ ਵਾਰੀ ਉਸ ਦਿਨ ਅੰਮ੍ਰਿਤਾ ਜੀ ਨੂੰ ਮਿਲਿਆ ਸਾਂ । ਉਨ੍ਹਾਂ ਨੇ ਅਨੁਵਾਦ ਬਾਰੇ ਆਪਣੀ ਰਾਏ ਲਿਖ ਭੇਜੀ । ਮੈਨੂੰ 'ਆਰਨਯਕ' ਦੇ ਅਨੁਵਾਦ ਦਾ ਹੁਕਮ ਹੋ ਗਿਆ ਸੀ । ਉਹ 'ਬਨਬਾਸੀ' ਦੇ ਨਾਮ ਹੇਠ ਛਪੀ । ਇੰਜ ਇਕ ਤੋਂ ਬਾਅਦ ਇਕ ਸਾਹਿਤ ਅਕਾਦਮੀ ਦੀਆਂ ਪੰਜ ਪੁਸਤਕਾਂ ਦੇ ਅਨੁਵਾਦ ਦਾ ਕੰਮ ਕੀਤਾ । ਇੰਜ ਮਾਚਵੇ ਜੀ ਮਹਾਂ ਪ੍ਰਸੰਨ ਹੁੰਦੇ—ਜਦੋਂ ਵੀ ਪੁਸਤਕ ਅਨੁਵਾਦ ਲਈ ਦੇਂਦੇ । ਸ਼ਰਦ ਜੀ ਦੀ ਖੁਸ਼ੀ ਦਾ ਤਾਂ ਕੋਈ ਆਰ-ਪਾਰ ਹੀ ਨਾ ਰਹਿੰਦਾ । ਸਾਹਿਤਕ ਜਗਤ ਵਿਚ ਮੇਰੀ ਨਵੀਂ ਤਰ੍ਹਾਂ ਦੀ ਪਛਾਣ ਹੋ ਰਹੀ ਸੀ । ਮੈਨੂੰ ਇਕ ਵੱਖਰੇ ਢੰਗ ਦੀ ਪ੍ਰਵਾਨਗੀ ਮਿਲ ਰਹੀ ਸੀ...ਤੇ ਇਸ ਪ੍ਰਵਾਨਗੀ ਦੇ ਪਿੱਛੇ ਵਰਦ ਹਸਤ ਸੀ—ਪ੍ਰਭਾਕਰ ਮਾਚਵੇ ਜੀ ਦਾ । ਇਹੋ ਜਿਹੇ ਮਾਚਵੇ ਜੀ ਲਈ—ਜਿਹੜੇ ਹਮੇਸ਼ਾ ਹਰ ਕਿਸੇ ਨੂੰ ਕੁਝ ਦੇ ਕੇ ਖੁਸ਼ ਹੁੰਦੇ ਸਨ—ਦਸ ਤਾਂ ਕੀ, ਹਜ਼ਾਰ ਕਦਮ ਵੀ ਅਰਪਨ ਹੋ ਜਾਣ ਤਾਂ ਕੋਈ ਮਾਅਨੇ ਨਹੀਂ ਰਖਦੇ—ਪਰ ਮੈਂ ਅੰਮ੍ਰਿਤਾ ਜੀ ਵਲੋਂ ਦੱਸੀ ਗਿਣਤੀ ਅਨੁਸਾਰ ਹੀ ਦਸ ਕਦਮ ਮਾਚਵੇ ਜੀ ਦੇ ਨਾਮ ਕਰ ਰਿਹਾ ਹਾਂ ।

ਮਮਤਾ ਦਾ ਇਹ ਸਿਲਸਿਲਾ ਰੁਕਿਆ ਨਹੀਂ, ਉਹ ਥੋੜ੍ਹਾ ਸਰਕ ਕੇ ਅੰਮ੍ਰਿਤਾ ਪ੍ਰੀਤਮ ਜੀ ਦੇ ਘਰ ਤਕ ਪੁਜ ਗਿਆ ਸੀ । ਵਰ੍ਹਿਆਂ ਦੀ ਔੜ ਤੋਂ ਬਾਅਦ ਜਿਵੇਂ ਅਚਾਨਕ ਸੁਹਾਵਣੀ ਵਰਖਾ ਉਤਰ ਆਈ ।

ਅੰਮ੍ਰਿਤਾ ਜੀ ਨਾਲ ਸੰਗਤ ਦੀਆਂ ਘੜੀਆਂ ਲੰਮੀਆਂ ਹੁੰਦੀਆਂ ਗਈਆਂ । ਕਦਮਾਂ ਦੀ ਛਾਪ ਬਰਾਬਰ ਦੀ ਸੀ— ਨਾ ਅੱਗੇ ਨਾ ਪਿੱਛੇ । ਨਾਲ ਨਾਲ ਟੁਰਨਾ । ਉਹ ਮੇਰੀ ਡਿਸਪੈਂਸਰੀ ਪਹੁੰਚ ਜਾਂਦੇ ਇਮਰੋਜ਼ ਹੁਰਾਂ ਨੂੰ ਨਾਲ ਲੈ ਕੇ । ਕਾਰ ਉਨ੍ਹਾਂ ਨੇ ਨਵੀਂ ਨਵੀਂ ਲਈ ਸੀ—ਸਾਹਿਤ ਅਕਾਦਮੀ ਦਾ ਪੁਰਸਕਾਰ ਪ੍ਰਾਪਤ ਕਰਕੇ । ਘੱਟੋ ਘੱਟ ਇਤਵਾਰ ਦੇ ਦਿਨ ਤਾਂ ਮੈਨੂੰ ਲਗਦਾ ਕਿ ਮੇਰੀ ਉਡੀਕ ਹੋ ਰਹੀ ਹੈ । ਇਕੱਠਿਆਂ ਭੋਜਨ ਕਰਨਾ ਹੈ । ਅੰਮ੍ਰਿਤਾ ਜੀ ਬਾਰੇ ਲੇਖ ਮੈਂ ਉਨ੍ਹਾਂ ਨੂੰ ਮਿਲਣ ਤੋਂ ਪਹਿਲਾਂ ਹੀ ਲਿਖ ਚੁਕਾ ਸਾਂ । ਬਾਅਦ ਵਿਚ ਵੀ ਲਿਖੇ, ਪਰ ਸਾਂਝ ਲੇਖਾਂ ਦੀ ਹੀ ਨਹੀਂ ਸੀ— ਸਨੇਹ ਕੁਝ ਅਧਿਆਤਮਿਕ ਕਿਸਮ ਦਾ ਸੀ, ਜੋ ਇਕ ਵਾਰੀ ਜਿਉਂ ਸ਼ੁਰੂ ਹੋਇਆ ਫਿਰ ਘਟਿਆ ਨਹੀਂ । ਮੇਰੀ ਝੋਲੀ ਭਰਦੀ ਹੀ ਗਈ—ਭਰਦੀ ਹੀ ਗਈ—ਤੇ ਅੱਜ ਵੀ ਉਵੇਂ ਹੀ ਭਰ ਰਹੀ ਹੈ ।

ਜੇ ਦਸ ਕਦਮ ਉਨ੍ਹਾਂ ਸਨੇਹ ਭਰਪੂਰ ਛਿਣਾਂ ਦੇ ਨਾਮ ਕਰ ਦਿਆਂ . ਜੋ ਅੰਮ੍ਰਿਤਾ ਜੀ ਦੀ ਸੰਗਤ ਵਿਚ ਮੈਨੂੰ ਹਾਸਲ ਹੋਏ ਹਨ, ਤਾਂ ਸਮਝਾਂਗਾ ਕਿ ਮੇਰੇ ਕਦਮ ਸਾਰਥਕ ਹਨ— ਮੇਰੀ ਮੰਜ਼ਿਲ ਨਿਸ਼ਕੰਟਿਕ ਹੈ ।

ਜ਼ਿੰਦਗੀ ਦੇ ਇਸ ਪੜਾਅ ਉਪਰ ਪਹੁੰਚਦਿਆਂ ਪਹੁੰਚਦਿਆਂ ਬੜਾ ਕੁਝ ਵਾਪਰ ਚੁਕਾ ਸੀ । ਕਾਰਲ ਮਾਰਕਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਸੀ । ਮਹਾਤਮਾ ਗਾਂਧੀ ਨੂੰ ਪੜਚੋਲਿਆ ਘੋਖਿਆ ਸੀ । ਕਮਿਊਨਿਸਟ ਪਾਰਟੀ ਦੀ ਕੁਲਵਕਤੀ ਕਾਰਕੁਨ ਦੇ ਰੂਪ ਵਿਚ ਸੇਵਾ ਕਰ ਚੁਕਾ ਸਾਂ ।

ਪਹਿਲਾਂ 'ਨਵਾਂ ਹਿੰਦੋਸਤਾਨ' ਸਪਤਾਹਕ ਤੇ ਫਿਰ ਰੋਜ਼ਾਨਾ 'ਨਵਾਂ ਹਿੰਦੋਸਤਾਨ' ਦਾ ਸੰਪਾਦਨ ਵੀ ਕਰ ਚੁਕਾ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਨੇਹਮਈ ਦ੍ਰਿਸ਼ਟੀ ਵਿਚ ਸਾਂ। ਆਪ ਦੀ ਸਹਾਇਤਾ ਤੇ ਮੁਹੱਬਤ ਮੈਨੂੰ ਮਾਰਕਸ, ਗਾਂਧੀ, ਵਿਨੋਬਾ, ਰਾਵਿੰਦਰ ਨਾਥ ਟੈਗੋਰ ਤੇ ਸਤਿਗੁਰੂ ਰਾਮ ਸਿੰਘ—ਮੇਰੇ ਚਿੰਤਨ ਦਾ ਕੇਂਦਰੀ ਬਿੰਦੂ ਸਨ। ਅਜਬ ਸੰਜੋਗ ਹੈ ਨਾ? ਪਰ ਇਹਨਾਂ ਦੇ ਚਿੰਤਨ ਨੇ ਹੀ ਮੈਨੂੰ ਮੇਰੀ ਨਵੀਂ ਪਛਾਣ ਕਰਵਾਈ। ਦੂਜਿਆਂ ਬਾਰੇ ਤਾਂ ਕਹਿ ਨਹੀਂ ਸਕਦਾ, ਪਰ ਮੈਂ ਆਪਣ ਸਾਹਮਣੇ ਆਪਣੀ ਇਸ ਪਛਾਣ ਨਾਲ ਜਿਉ ਕੇ ਹੀ ਆਪਣੀ ਸਾਰਥਕਤਾ ਸਮਝੀ ਹੈ। ਮੇਰੇ ਦਸ ਕਦਮ ਚਿੰਤਨ ਦੇ ਉਨ੍ਹਾਂ ਛਿਣਾਂ ਦੇ ਨਾਮ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਨੇ ਮੈਨੂੰ ਇਹਨਾਂ ਮਹਾਂਪੁਰਖਾਂ ਦੀ ਚੇਤਨਾ ਨਾਲ ਜੋੜਿਆ।

ਏਸੇ ਦੌਰ ਵਿਚ ਸ਼ਾਂਤੀ ਨਿਕੇਤਨ ਵੀ ਗਿਆ ਸਾਂ ਤੇ ਛਾਈ ਮਹੀਨੇ ਓਥੇ ਰਹਿਕੇ ਪਰਤਿਆ ਸਾਂ। ਓਥੇ ਇਕ ਹੋਰ ਮਮਤਾ ਭਰੀ ਆਤਮਾ ਦੇ ਸੰਪਰਕ ਵਿਚ ਆਇਆ। ਸ੍ਰੀ ਐਸ. ਆਰ. ਦਾਸ, ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਬਣ ਕੇ ਗਏ ਸਨ। ਚਾਰ ਕੁ ਦਿਨਾਂ ਪਿਛੋਂ ਹੀ ਮੈਂ ਸ਼ਾਂਤੀ ਨਿਕੇਤਨ ਪੁਜਾ ਸਾਂ। ਪਹਿਲਾਂ ਆਪ ਪੰਜਾਬ ਹਾਈਕੋਰਟ ਦੇ ਚੀਫ ਜਸਟਿਸ ਰਹੇ ਸਨ ਤੇ ਫਿਰ ਸੁਪਰੀਮ ਕੋਰਟ ਦੇ ਚੀਫ ਜਸਟਿਸ। ਏਸੇ ਅਹੁਦੇ ਤੋਂ ਹੀ ਆਪ ਵਾਈਸ ਚਾਂਸਲਰ ਬਣਕੇ ਸ਼ਾਂਤੀ ਨਿਕੇਤਨ ਪਹੁੰਚੇ ਸਨ। ਗੁਰੂਦੇਵ ਰਵਿੰਦਰ ਨਾਥ ਟੈਗੋਰ ਦੇ ਬ੍ਰਹਮਚਰਜ ਆਸ਼ਰਮ ਦੇ ਪਹਿਲੇ ਚਾਰ ਵਿਦਿਆਰਥੀਆਂ ਵਿਚੋਂ ਇਕ, ਸ੍ਰੀ ਐਸ. ਆਰ. ਦਾਸ ਸਨ। ਮੈਂ ਜਿੰਨੇ ਦਿਨ ਸ਼ਾਂਤੀ ਨਿਕੇਤਨ ਵਿਚ ਰਿਹਾ, ਉਨ੍ਹਾਂ ਦੇ ਸਨੇਹ ਦਾ ਪਾਤਰ ਬਣਿਆ ਰਿਹਾ। ਸਵੇਰ ਦੀ ਪ੍ਰਾਰਥਨਾ ਵਿਚ ਜਾਣ ਲਈ ਉਹ ਮੈਨੂੰ ਰਾਹ ਵਿਚ ਖਲੋ ਕੇ ਉਡੀਕਦੇ। ਕੋਈ ਵਿਸ਼ੇਸ਼ ਮਹਿਮਾਨ ਆ ਜਾਵੇ ਤੇ ਯੂਨੀਵਰਸਿਟੀ ਵਿਚ ਉਸਦਾ ਮਾਨ ਸਨਮਾਨ ਜਾਂ ਭਾਸ਼ਣ ਹੋਵੇ ਤਾਂ ਮੈਨੂੰ ਉਚੇਚਾ ਬੁਲਵਾਉਂਦੇ। ਕੋਈ ਪਿਕਨਿਕ ਪ੍ਰੋਗਰਾਮ ਹੋਵੇ ਤਾਂ ਮੈਨੂੰ ਨਾਲ ਲਿਜਾਣਾ ਉਨ੍ਹਾਂ ਨੂੰ ਜ਼ਰੂਰੀ ਲਗਦਾ। ਘਰ ਬੁਲਾਉਂਦੇ, ਖਵਾਉਂਦੇ ਪਿਆਉਂਦੇ ਤੇ ਪੰਜਾਬ ਦੀਆਂ ਮਕਈ ਦੀਆਂ ਰੋਟੀਆਂ ਤੇ ਸਰਹੋਂ ਦੇ ਸਾਗ ਨੂੰ ਯਾਦ ਕਰਦੇ। ਗੁਰੂਦੇਵ ਦੀ ਸਿਮ੍ਰਤੀ ਕਾਰਨ ਤਾਂ ਹੈ ਈ ਸੀ, ਪਰ ਸਮਝਦਾ ਹਾਂ ਕਿ ਸ੍ਰੀ ਸੁਧੀ ਰੰਜਨ ਦਾਸ ਕਾਰਨ ਵੀ—ਸ਼ਾਂਤੀ ਨਿਕੇਤਨ ਹੀ ਉਹ ਪਹਿਲਾ ਆਸ਼ਰਮ ਸੀ, ਜਿਸ ਨਾਲ ਮੈਨੂੰ ਜਨਮ ਜਨਮ ਦੀ ਸਾਂਝ ਪ੍ਰਤੀਤ ਹੁੰਦੀ। ਅਗਲੇ ਦਸ ਕਦਮ ਮੈਂ ਸ਼ਾਂਤੀ ਨਿਕੇਤਨ ਵਿਚ ਬਿਤਾਏ ਉਹਨਾਂ ਛਿਣਾਂ ਦੇ ਨਾਮ ਕਰਨਾ ਚਾਹਾਂਗਾ—ਜਿਹੜੇ ਛਿਣ ਸ੍ਰੀ ਸੁਧੀ ਰੰਜਨ ਦਾਸ ਦੀ ਸੰਗਤ ਵਿਚ ਬਿਤਾਏ।

ਫਿਰ ਆਏ ਮੇਰੀ ਚੇਤਨਾ ਵਿਚ ਸਵਾਮੀ ਵਿਵੇਕਾ ਨੰਦ, ਸ੍ਰੀ ਰਾਮ ਕ੍ਰਿਸ਼ਨ ਪਰਮਹੰਸ। ਇਨ੍ਹਾਂ ਨੂੰ ਤੇ ਇਹਨਾਂ ਬਾਰੇ ਪੜ੍ਹਦਿਆਂ ਪੜ੍ਹਦਿਆਂ, ਮਨ ਮਸਤਕ ਦੇ ਕੁਝ ਹੋਰ ਕੋਨੇ ਰੌਸ਼ਨ ਹੋ ਉਠੇ। ਸਵਾਮੀ ਵਿਵੇਕਾਨੰਦ ਦਾ ਰਾਜਯੋਗ ਪੜ੍ਹਿਆ ਤਾਂ ਨਵੇਂ ਸਿਰੇ ਸਭ ਕੁਝ ਬਦਲਣ ਲਗਾ। ਪ੍ਰਾਣਾਯਾਮ ਸ਼ੁਰੂ ਹੋ ਗਿਆ—ਤਿੰਨ ਘੰਟੇ ਰੋਜ਼। ਪ੍ਰਾਪਤੀਆਂ ਵੀ ਅਣੋਖੀਆਂ ਹੋਣ ਲੱਗੀਆਂ। ਏਨੇ ਨੂੰ ਆਚਾਰੀਆ ਰਜਨੀਸ਼ ਆ ਪਹੁੰਚੇ। ਉਨ੍ਹਾਂ ਦੀ ਆਮਦ ਨਾਲ ਇੰਜ ਲੱਗਾ ਕਿ ਉਹ ਮੇਰੀ ਹੀ ਸੋਚ ਨੂੰ ਸ਼ਬਦ ਦੇ ਰਹੇ ਨੇ। ਪਹਿਲਾਂ ਲਗਦਾ ਉਹ ਮੇਰੇ ਨਾਲ ਨਾਲ ਟੁਰ ਰਹੇ ਨੇ। ਫਿਰ ਇਕ ਦਿਨ ਵੇਖਿਆ ਉਹ ਮੇਰੇ ਅੱਗੇ ਨੇ ਤੇ ਮੈਂ ਉਨ੍ਹਾਂ ਦੇ ਨਕਸ਼ੇ ਪਾ ਤੇ ਚਲ ਰਿਹਾ ਹਾਂ ਮੈਂ ਸਾਧਨਾ ਦਾ ਢੰਗ ਬਦਲਿਆ। ਜਿਵੇਂ ਰਜਨੀਸ਼ ਲਿਖਦੇ ਸਨ—ਓਵੇਂ ਸ਼ੁਰੂ ਹੋ ਗਿਆ। ਲੰਮਾ ਸਮਾਂ—ਨਹੀਂ, ਥੋੜ੍ਹੇ ਸਮੇਂ ਵਿਚ ਪ੍ਰਾਪਤੀ—ਉਦੇਸ਼ ਸੀ। ਬਾਜ਼ੀ ਲਗਾ ਦਿੱਤੀ ਜੀਵਨ ਦੀ—ਜਿਵੇਂ ਰਜਨੀਸ਼ ਨੇ ਲਿਖਿਆ ਸੀ। ਪ੍ਰਾਪਤੀ ਵੀ ਹੋਈ—ਪਰ ਸਰੀਰ ਵਿਚ ਭਾਰੀ ਗੜਬੜ ਹੋ ਗਈ। ਭਾਰੀ ਕਸ਼ਟ ਦਾ ਸਾਹਮਣਾ ਕਰਨਾ ਪੈ ਗਿਆ। ਚਿੰਤਨ ਵਿਚ ਵੀ ਕੁਝ ਵਿਰੋਧਾਭਾਸ ਲੱਗਾ। ਲੋੜ ਭਾਸੀ ਇਕ ਯੋਗ ਮਾਰਗੀ ਗੁਰੂ ਦੀ। ਤੇ ਮੈਂ ਰਜਨੀਸ਼ ਭਗਵਾਨ (ਬਾਅਦ ਦੇ ਓਸ਼ੋ) ਕੋਲੋਂ ਵਿਦਾ ਲੈ ਲਈ। ਰਜਨੀਸ਼ ਅੱਜ ਵੀ ਮੇਰੇ ਚਿੰਤਨ ਦਾ ਹਿੱਸਾ ਹਨ—ਅੱਜ ਦੀ ਉਨ੍ਹਾਂ ਦੇ ਪ੍ਰਵਚਨ ਮੇਰੇ ਲਈ ਚੁੰਬਕ ਵਾਂਗ ਹਨ। ਰਜਨੀਸ਼ ਨੇ ਮੇਰੇ ਮਸਤਕ ਦੇ ਕਈ ਬੰਦ ਦਰਵਾਜ਼ੇ ਖੋਹਲੇ ਹਨ—ਇਸ ਲਈ ਉਨ੍ਹਾਂ ਕਦਮਾਂ ਦੀ ਪੈੜ ਨੂੰ ਜੋ ਮੈਂ ਰਜਨੀਸ਼ ਭਗਵਾਨ ਦੇ ਨਾਲ ਟੁਰ ਕੇ ਬਣਾਈ—ਤੇ ਰਜਨੀਸ਼ ਭਗਵਾਨ ਦੇ ਕਦਮਾਂ ਦੀ ਪੈੜ ਉਪਰ ਚਲ ਕੇ ਬਣਾਈ—ਦਸ ਕਦਮ ਅਰਪਨ ਕਰਦਾ ਹਾਂ।

ਤੇ ਇਕ ਦਿਨ ਦੱਸੇ ਦਸਾਇਆਂ—ਟੁਰ ਕੇ ਹਰਦਵਾਰ ਪਹੁੰਚ ਗਿਆ। ਸਵਾਮੀ ਮ੍ਰਿਤਯੁੰਜਯ ਦੇ ਦਰਸ਼ਨ ਕੀਤੇ। ਮੇਰੀ ਪਹਿਲੀ ਜਿਗਿਆਸਾ ਸੀ—"ਸ੍ਰੀ ਅਰਵਿੰਦੂ (ਅਰਵਿੰਦੂ ਘੋਸ਼) ਦਾ ਲਿਖਿਆ ਸਾਹਿਤ ਪੜ੍ਹਦਾ ਹਾਂ—ਸਮਝ ਨਹੀਂ ਆਉਂਦਾ। ਸੁਣਿਆ ਹੈ ਕਿ ਆਪ ਸਮਝਣ ਵਿਚ ਮਦਦ ਕਰ

ਸਕਦੇ ਓ।"

ਸਵਾਮੀ ਜੀ ਦਾ ਉੱਤਰ ਸੀ—"ਸ਼੍ਰੀ ਅਰਵਿੰਦ ਨੂੰ ਸਮਝਣ ਲਈ ਪਹਿਲਾਂ ਸਾਧਨਾ ਕਰਨੀ ਪੈਂਦੀ ਏ। ਉਂਜ ਉਨ੍ਹਾਂ ਦੀ ਸਮਝ ਨਹੀਂ ਆ ਸਕਦੀ।"

"ਤਾਂ ਫਿਰ ਕਰਵਾਓ ਸਾਧਨਾ।"

ਅਤੇ ਥੋੜ੍ਹੀ ਬਹੁਤ ਨਾਂਹ-ਨੁੱਕਰ ਤੋਂ ਬਾਅਦ ਉਨ੍ਹਾਂ ਨੇ ਵੇਖਿਆ ਕਿ ਮੈਂ ਖਹਿੜਾ ਛੱਡਣ ਵਾਲਾ ਨਹੀਂ, ਤਾਂ ਰਾਜ਼ੀ ਹੋ ਗਏ। ਉਨ੍ਹਾਂ ਨੇ ਮੇਰੀ ਪਿਛਲੀ ਸਾਧਨਾ ਦੀਆਂ ਸਾਰੀਆਂ ਵਿਧੀਆਂ ਰੁਕਵਾ ਦਿੱਤੀਆਂ ਤੇ ਆਪਣੇ ਢੰਗ ਦੀ ਨਵੀਂ ਵਿਧੀ ਦਿੱਤੀ। ਪਰੀਣਾਮ ਵੀ ਤੁਰੰਤ ਹੀ ਆਉਣੇ ਸ਼ੁਰੂ ਹੋ ਗਏ—ਇਸ ਕਰਕੇ ਮੈਂ ਅੰਤਰਮਨ ਨਾਲ ਲਗਾਤਾਰ ਉਨ੍ਹਾਂ ਦੇ ਪ੍ਰਤੀ ਅਨੁਰਕਤ ਹੁੰਦਾ ਚਲਾ ਗਿਆ।

ਸਵਾਮੀ ਜੀ ਨਾਲ ਮੇਰੇ ਨਿੱਤ ਵਧਦੇ ਪਿਆਰ ਦੇ ਕੁਝ ਵਿਸ਼ੇਸ਼ ਕਾਰਨ ਸਨ। ਉਨ੍ਹਾਂ ਦੀ ਲੰਮੀ ਸਾਧਨਾ, ਅਧਿਆਤਮ ਬਿਰਤੀ, ਫੱਕੜਪੁਣਾ, ਸ਼ਾਸਤਰ ਦਾ ਭਰਪੂਰ ਗਿਆਨ, ਆਪਣੇ ਗੁਰੂ ਦੇ ਪ੍ਰਤੀ ਓੜਕਾਂ ਦੀ ਭਗਤੀ, ਮਨ ਦੀ ਉਦਾਰਤਾ ਤੇ ਆਪਣੇ ਸ਼ਿਸ਼ਾਂ ਦੇ ਪ੍ਰਤੀ ਅਸੀਮ ਪਿਆਰ, ਉਹਨਾਂ ਨੂੰ ਸਿਖਾਣ ਦੀ ਜ਼ਬਰਦਸਤ ਚਾਹ--ਜਿਸ ਲਈ ਉਹ ਸਾਨੂੰ ਸਾਰਿਆਂ ਨੂੰ, ਸਾਡੀ ਵਿਅਕਤੀਗਤ ਸਮਝ ਅਨੁਸਾਰ ਦੂਜੇ ਸਾਧੂਆਂ ਕੋਲ ਭੇਜਦੇ, ਤੇ ਉਹਨਾਂ ਕੋਲੋਂ ਕੁਝ ਨਾ ਕੁਝ ਸਿਖਣ ਲਈ ਪ੍ਰੇਰਦੇ। ਇਸ ਤੋਂ ਇਲਾਵਾ ਸੀ ਉਨ੍ਹਾਂ ਦੀ ਵਿਗਿਆਨਕ ਦ੍ਰਿਸ਼ਟੀ। ਪਾਖੰਡਾਂ-ਚਮਤਕਾਰਾਂ ਦੇ ਪ੍ਰਤੀ ਉਹ ਸਾਨੂੰ (ਖਾਸ ਕਰਕੇ ਮੈਨੂੰ) ਸੁਚੇਤ ਕਰਦੇ ਤੇ ਉਨ੍ਹਾਂ ਪਾਖੰਡਾਂ ਚਮਤਕਾਰਾਂ ਦੇ ਪਿੱਛੇ ਛੁਪੇ ਤਰੀਕਿਆਂ ਬਾਰੇ ਦੱਸਦੇ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਅਧਿਆਤਮਕ ਸਾਧਨਾ ਤੇ ਭੌਤਿਕ ਵਿਗਿਆਨ ਕਿਸੇ ਨਾ ਕਿਸੇ ਥਾਂ ਜਾ ਕੇ ਇਕ ਹੋ ਜਾਂਦੇ ਹਨ। ਉਹਨਾਂ ਨੇ ਆਪਣੇ ਪੂਜਾ ਵਾਲੇ ਆਸਣ ਦੇ ਸਾਹਮਣੇ ਆਪਣੇ ਗੁਰੂ ਦੀ ਤਸਵੀਰ ਦੇ ਨਾਲ ਹੀ ਕਾਰਲ ਮਾਰਕਸ ਤੇ ਲੈਨਿਨ ਦੀਆਂ ਤਸਵੀਰਾਂ ਵੀ ਰਖੀਆਂ ਹੋਈਆਂ ਸਨ। ਪੁੱਛਣ ਤੇ ਦੱਸਦੇ ਕਿ ਇਨ੍ਹਾਂ ਨੇ ਜੋ ਦ੍ਰਿਸ਼ਟੀ ਤੇ ਵਿਚਾਰ ਦਿੱਤੇ ਨੇ ਉਨ੍ਹਾਂ ਨਾਲ ਜਗਤ ਵਿਚ ਉਹੋ ਤਬਦੀਲੀਆਂ ਆਉਣਗੀਆਂ—ਜੋ ਅਸੀਂ ਅਧਿਆਤਮਕ ਸਾਧਨਾਂ ਨਾਲ ਲਿਆਉਣਾ ਚਾਹੁੰਦੇ ਹਾਂ। ਮੈਨੂੰ ਉਨ੍ਹਾਂ ਦੀ ਸਭ ਤੋਂ ਵਧ ਚੰਗੀ ਲੱਗਣ ਵਾਲੀ ਗੱਲ ਇਹ ਸੀ ਕਿ ਉਨ੍ਹਾਂ ਵਲੋਂ ਸਾਨੂੰ ਸੋਚਣ-ਵਿਚਾਰਨ ਤੇ ਕਾਰਜ ਖੇਤਰ ਚੁਣਨ ਦੀ ਖੁੱਲ੍ਹ ਸੀ। ਪਿਆਰ ਉਹ ਏਨਾ ਸਾਰਾ ਕਰਦੇ ਸਨ ਕਿ ਮਹੀਨੇ ਵਿਚ ਇਕ ਦੋ ਵਾਰੀ ਜੇ ਹਰਦਵਾਰ ਨਹੀਂ ਸਾਂ ਜਾਂਦਾ ਤਾਂ ਕੁਝ ਗਵਾਚਾ ਜਿਹਾ ਲੱਗਦਾ ਸੀ। ਜਦੋਂ ਕਦੇ ਦਿੱਲੀ ਮੇਰੇ ਘਰ ਆਉਂਦੇ ਤਾਂ ਇਕਾਂਤ ਵਿਚ ਏਨਾ ਲੰਮਾ ਵਾਰਤਾਲਾਪ ਚੱਲਦਾ ਕਿ ਚਾਰ ਪੰਜ ਘੰਟੇ ਸੌਣ ਦੇ ਟਾਈਮ ਨੂੰ ਛੱਡ ਕੇ ਚੋਵੀ ਚੋਵੀ ਘੰਟੇ ਏਸੇ ਲੇਖੇ ਲੱਗ ਜਾਂਦੇ।

ਗੱਲਾਂ ਗੱਲਾਂ ਵਿਚ ਹੀ ਸਵਾਮੀ ਜੀ ਨੂੰ ਇਸ ਗੱਲ ਦਾ ਪੂਰਾ ਅੰਦਾਜ਼ਾ ਹੋ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੈਸਾ ਭਰਪੂਰ ਪਿਆਰ ਮੈਨੂੰ ਉਪਲਬੱਧ ਰਿਹਾ ਹੈ ਤੇ ਮੈਂ ਵੀ ਕਿਵੇਂ, ਕੇਵਲ ਉਨ੍ਹਾਂ ਦੀ ਅੰਤਰ-ਆਤਮਾ ਨਾਲ ਆਪਣੇ ਆਪ ਨੂੰ ਜੋੜੀ ਰਖਣ ਦਾ ਜਤਨ ਕਰਦਾ ਰਿਹਾ ਸਾਂ। ਉਨ੍ਹਾਂ ਦਿਨਾਂ ਵਿਚ ਕੁਝ ਅਨਚਾਹੇ ਕਾਰਨਾਂ ਕਰਕੇ ਸਰੀਰੋਂ ਮੈਂ ਆਪਣੇ ਆਪ ਨੂੰ ਉਨ੍ਹਾਂ ਤੋਂ ਦੂਰ ਰਖ ਰਿਹਾ ਸਾਂ। ਸਵਾਮੀ ਜੀ ਨੇ ਮੈਨੂੰ ਮੇਰੇ ਇਸ ਅੰਦਰਲੇ ਸੱਤਿ ਤੋਂ ਜਾਣੂ ਕਰਵਾਇਆ ਤੇ ਪ੍ਰੇਰਨਾ ਦਿੱਤੀ—ਕਿ ਉਸ ਪਿਆਰ ਨੂੰ ਘਟਣ ਨਾ ਦਿਆਂ—ਸਤਿਗੁਰੂ ਜੀ ਨੂੰ ਮਿਲਦਾ ਰਹਾਂ—ਨਹੀਂ ਤਾਂ ਸਾਧਨਾ ਵਿਚ ਵਿਘਨ ਆਏਗਾ।

ਗੱਲ ਉਨ੍ਹਾਂ ਦੀ ਸੱਚ ਹੀ ਸੀ। ਪ੍ਰੇਰਨਾ ਉਨ੍ਹਾਂ ਦੀ ਹੁਕਮ ਵਰਗੀ ਹੀ ਸੀ—ਸੋ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਨਵੇਂ ਸਿਰੇ ਸੋਚਿਆ। ਉਸ ਸੋਚ ਵਿਚੋਂ ਉਨ੍ਹਾਂ ਦੀ ਜੋ ਸ਼ਖਸੀਅਤ ਉਭਰੀ—ਉਹ ਸ਼ਖਸੀਅਤ ਅਸਾਧਾਰਨ ਸੀ। ਪਿਛਲੇ ਕਈ ਸਾਲਾਂ ਦੇ ਮੇਲ ਮਿਲਾਪ ਦੀਆਂ ਜੋ ਤਸਵੀਰਾਂ ਉਭਰੀਆਂ—ਉਹ ਅਨੋਖੀਆਂ ਸਨ। ਬੜੀਆਂ ਔਖੀਆਂ ਮਾਨਸਿਕ ਸਥਿਤੀਆ ਵਿਚ ਉਨ੍ਹਾਂ ਵਲੋਂ ਬੇਲੌਸ ਪਿਆਰ ਦਾ ਹੁੰਗਾਰਾ ਸੀ। ਮੇਰੇ ਅਤਿ ਉਦਾਸ ਛਿਨਾਂ ਵਿਚ ਸਭ ਜ਼ਰੂਰੀ ਕੰਮ ਛਡ ਕੇ ਮੇਰੇ ਕੋਲ ਆਣ ਕੇ ਆਪਣੇ ਸੰਗ ਸਾਥ ਦਾ ਯਕੀਨ ਦਿਵਾ ਜਾਣਾ। ਮੇਰੇ ਸਿਆਸੀ, ਸਭਿਆਚਾਰਕ ਤੇ ਸਮਾਜਕ ਦ੍ਰਿਸ਼ਟੀਕੋਣ ਮੇਰੇ ਹੀ ਢੰਗ ਨਾਲ ਮੇਰੇ ਵਲੋਂ ਲਿਖਣ ਨੂੰ ਪਰਵਾਨਗੀ ਦੇਣੀ ਤੇ ਮੇਰੇ ਆਤਮ ਵਿਸ਼ਵਾਸ ਨੂੰ ਆਪਣੇ ਸੰਗ ਸਾਥ ਨਾਲ ਹੋਰ ਪੱਕਿਆਂ ਕਰਨਾ। ਉਨ੍ਹਾਂ ਵਲੋਂ ਮਿਲਣ ਵਾਲੀ ਮੁਹੱਬਤ ਐਸੀ—ਕਿ ਜਿਸ ਦੇ ਬਦਲੇ ਵਿਚ ਕੁਝ ਵੀ ਨਾ ਚਾਹੁਣਾ। ਮੇਰੀ ਆਪਣੀ ਹੀ ਸੋਚ ਕਾਰਨ ਮੇਰੇ ਵਲੋਂ ਉਨ੍ਹਾਂ ਤੋਂ ਦੂਰੀ ਬਣਾ ਲੈਣ ਤੇ ਵੀ ਉਨ੍ਹਾਂ ਵਲੋਂ ਮਿਲਦੇ ਪਿਆਰ ਵਿਚ ਫ਼ਰਕ ਨਾ ਆਉਣਾ ਤੇ ਸਦਾ ਸਨੇਹੀ ਬਣੇ ਰਹਿਣਾ। ਹਰ ਸਮੇਂ ਇਹੋ ਸੋਚਣਾ ਕਿ ਮੈਨੂੰ ਮੇਰੇ ਜੀਵਨ ਦੀ ਸਾਰਥਕਤਾ ਦਾ ਭਰਪੂਰ ਅਹਿਸਾਸ ਹੁੰਦਾ ਰਹੇ।

ਸਵਾਮੀ ਜੀ ਦੀ ਪ੍ਰੇਰਨਾ ਨਾਲ ਮੈਨੂੰ ਮੇਰਾ ਖੁੱਸਦਾ ਜਾਂਦਾ ਪ੍ਰੇਮ ਧਨ ਵਾਪਸ ਮਿਲ ਗਿਆ। ਮੈਂ ਸਤਿਗੁਰੂ ਜੀ ਨੂੰ ਫਿਰ ਤੋਂ ਮਿਲਿਆ, ਫਿਰ ਤੋਂ ਖੁਸ਼ੀਆਂ ਤੇ ਆਨੰਦ ਦੀ ਪ੍ਰਾਪਤੀ ਹੋਈ।

ਸਵਾਮੀ ਜੀ, ਕੁਝ ਸਾਲਾਂ ਬਾਅਦ ਹੀ ਚਲੇ ਗਏ। ਪਰਮਾਤਮਾ ਦੀ ਵਿਆਪਕ ਜੋਤ ਵਿਚ ਜੋਤ ਜਾ ਰਲੀ। ਮੈਨੂੰ ਜਾਪਿਆ ਜਿਵੇਂ ਉਹ ਮੈਨੂੰ ਫਿਰ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਵਾਲੇ ਕਰ ਗਏ ਹਨ।

ਸ਼ਾਇਦ ਇਹੋ ਕਾਰਨ ਸੀ—ਕਿ ਜਦੋਂ ਦਿਲ ਉਪਰ ਹਮਲੇ ਦਾ ਸ਼ਿਕਾਰ ਹੋਇਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਘਰ ਆਣ ਕੇ ਇਹ ਆਖਿਆ—ਕਿ "ਅਜੇ ਨਹੀਂ ਜਾਣ ਦੇਣਾ, ਅਜੇ ਤੁਹਾਡੀ ਲੋੜ ਹੈ" ਤਾਂ ਮੇਰੀ ਅਰਧ-ਚੇਤਨ ਅਵਸਥਾ ਵਿਚ—ਮੇਰੇ ਅਵਚੇਤਨ ਮਨ ਨੇ ਹੁੰਗਾਰਾ ਦੇਂਦਿਆਂ ਆਖਿਆ ਸੀ—"ਆਪ ਦੀ ਹੀ ਅਮਾਨਤ ਹਾਂ।"

ਫਿਰ ਕੁਝ ਸਮੇਂ ਵਿਚ ਹੌਲੀ ਹੌਲੀ ਮੁੜਦੀ ਚੇਤਨਾ ਵਿਚ ਧਿਆਨ ਨਾਲ ਵੇਖਿਆ—ਉਹ ਹੁੰਗਾਰਾ ਸਹੀ ਹੀ ਸੀ। ਕਿਉਂਕਿ ਪੂਰੇ ਜੀਵਨ ਵਿਚ ਆਪਣੇ ਨਿੱਜੀ ਜੀਵਨ ਦੇ ਪ੍ਰਤੀ ਤਾਂ ਪੂਰੀ ਤਰ੍ਹਾਂ ਉਦਾਸੀਨ ਹੀ ਰਿਹਾ ਹਾਂ। ਕਿਸੇ ਨਾ ਕਿਸੇ ਰੂਪ ਵਿਚ ਇਹ ਜੀਵਨ ਲੋਕ ਮੁਖੀ—ਜੋ ਲੁਕਾਈ ਨੂੰ ਹੀ ਅਰਪਿਤ ਰਿਹਾ ਹੈ। ਆਪਣੇ ਲਈ ਚਾਹਿਆ ਹੈ ਤਾਂ ਭੋਰਾ ਕੁ ਪਿਆਰ ਅਤੇ ਉਹ ਪਿਆਰ ਮੈਨੂੰ ਉਨ੍ਹਾਂ ਸ਼ਖਸੀਅਤਾਂ ਕੋਲੋਂ ਮਿਲਿਆ ਹੈ—ਜਿੰਨ੍ਹਾਂ ਦੇ ਕੋਲੋਂ ਦੀ ਲੰਘਣਾ ਵੀ ਕਿਸੇ ਲਈ ਖੁਸ਼ਕਿਸਮਤੀ ਵਰਗਾ ਹੋ ਸਕਦਾ ਹੈ।

ਸੋ ਜਿੰਨਾ ਜੀਵਿਆ ਹਾਂ—ਉਸ ਬਾਰੇ ਸ਼ਿਕਾਇਤ ਨਹੀਂ, ਪ੍ਰਸੰਨਤਾ ਹੈ। ਜੋ ਪਾਇਆ ਹੈ—ਉਹ ਮੇਰੀ ਝੋਲੀ ਤੋਂ ਵੱਧ ਹੈ। ਜੋ ਅਰਧ ਚੇਤਨ ਅਵਸਥਾ ਵਿਚ ਅਵਚੇਤਨ ਮਨ ਨੇ ਆਖਿਆ ਸੀ—ਉਸ ਦੀ ਜ਼ਿੰਮੇਵਾਰੀ ਦਾ ਅਹਿਸਾਸ ਹੈ—ਇਸ ਲਈ ਆਖਣਾ ਚਾਹੁੰਦਾ ਹਾਂ—ਕਿ ਬਾਕੀ ਦੇ ਸਾਰੇ ਕਦਮ ਸਵਾਮੀ ਮ੍ਰਿਤਯੁੰਜਯ ਜੀ ਦੇ ਨਕਸ਼ੇ ਪਾ ਤੇ ਚਲਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਦਮਾਂ ਨੂੰ ਅਰਪਣ ਹਨ। ਉਨ੍ਹਾਂ ਦੇ ਇਹ ਕਦਮ, ਸਭ ਲੋਕਾਈ ਦੇ ਕਲਿਆਣ ਲਈ ਹਨ—ਇਸ ਲਈ ਮੇਰੇ ਕਦਮ ਵੀ ਉਨ੍ਹਾਂ ਦੇ ਨਕਸ਼ੇ ਪਾ ਤੇ ਚਲਦਿਆਂ ਸਾਰੀ ਲੋਕਾਈ ਦੇ ਕਲਿਆਣ ਲਈ ਅਰਪਤ ਰਹਿਣ ਦੀ ਜ਼ਮਾਨਤ ਹਨ। (ਨਾਗਮਣੀ ਦੇ ਧੰਨਵਾਦ ਨਾਲ)

ਕਹਾਣੀ

# ਬਾਕੀ ਦੀ ਚੀਖ਼

—ਜਸਵੰਤ ਸਿੰਘ ਵਿਰਦੀ

ਉਹ ਇਕ ਅਜਿਹਾ ਦ੍ਰਿਸ਼ ਸੀ, ਜਿਸ ਦੀ ਅਸੀਂ ਕਦੀ ਕਲਪਨਾ ਵੀ ਨਹੀਂ ਸੀ ਕਰ ਸਕਦੇ।

ਦੂਰੋਂ ਦੇਖਿਆਂ ਕੇਵਲ ਏਨਾ ਹੀ ਦਿਸਦਾ ਸੀ ਕਿ ਕਿਸੇ ਨੇ ਇਕ ਬਰਛਾ ਧਰਤੀ ਵਿਚ ਗੱਡ ਦਿਤਾ ਸੀ, ਪਰ ਉਸ ਬਰਛੇ ਨਾਲ ਕੋਈ ਚੀਜ਼ ਵੁੰਡੀ ਗਈ ਸੀ। ਉਹ ਚੀਜ਼ ਵੀ ਦੂਰੋਂ ਦਿਸਦੀ ਸੀ, ਜਿਵੇਂ ਕੋਈ ਛੋਟਾ ਮਾਸੂਮ ਬੱਚਾ ਹੋਵੇ। .. ਪਰ ਜੇਕਰ ਉਹ ਕੋਈ ਮਾਸੂਮ ਬੱਚਾ ਹੁੰਦਾ ਤਾਂ ਉਹ ਚੀਖ਼ ਰਿਹਾ ਹੁੰਦਾ, ਜਾਂ ਉਹਦੀ ਚੀਖ਼ ਹਵਾ ਵਿਚ ਵਿਲਖ ਰਹੀ ਹੁੰਦੀ।

ਅਗਲੇ ਪਲ ਹੀ ਅਸੀਂ ਉਧਰੋਂ ਧਿਆਨ ਮੋੜ ਲਿਆ ਅਤੇ ਉਨ੍ਹਾਂ ਲੋਕਾਂ ਨੂੰ ਤੱਕਣ ਲਗ ਪਏ ਜਿਹੜੇ ਬੇ-ਚਿਰਾਗ਼ ਘਰਾਂ ਦੀ ਲੁੱਟ ਕਰਕੇ ਆਪਣੇ ਰੌਸ਼ਨ ਘਰਾਂ ਵਲ ਦੌੜੇ ਜਾ ਰਹੇ ਸਨ। ਕਿਸੇ ਦੇ ਹੱਥ ਵਿਚ ਮੇਜ਼ ਸੀ, ਕੋਈ ਕੁਰਸੀ ਚੁੱਕ ਕੇ ਖੁਸ਼ ਸੀ, ਕਿਸੇ ਨੇ ਭਾਂਡੇ ਚੁੱਕੇ ਹੋਏ ਸਨ, ਕਿਸੇ ਦੇ ਹੱਥ ਵਿਚ ਕੱਪੜੇ ਪ੍ਰੈਸ ਕਰਨ ਵਾਲੀ ਇਸਤ੍ਰੀ ਸੀ, ਕੋਈ ਟੇਬਲ-ਲੈਂਪ ਲਈ ਜਾ ਰਿਹਾ ਸੀ ਅਤੇ ਕਿਸੇ ਹੋਰ ਨੇ ਅੱਧੋਰਾਣੇ ਵਸਤਰਾਂ ਦੀ ਪੰਡ ਸਿਰ ਤੇ ਚੁਕੀ ਹੋਈ ਸੀ।

'ਭਟਕੇ ਹੋਏ ਲੋਕ ਭਟਕੇ ਹੋਏ ਰਾਹਵਾਂ 'ਚ ਹੀ ਚੱਕਰ ਲਾਉਂਦੇ ਨੇ।' ਪਤਾ ਨਹੀਂ ਇਹ ਗੱਲ ਕਿਸ ਨੇ ਕਹੀ ਸੀ, ਪਰ ਮੈਨੂੰ ਲਗਦਾ ਸੀ ਕਿ ਅਸੀਂ ਲੋਕ ਵੀ ਭਟਕ ਰਹੇ ਸਾਂ। ਜਾਂ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਰਾਹ 'ਚ ਉਹ ਦ੍ਰਿਸ਼ ਰੁਕਾਵਟ ਬਣ ਰਿਹਾ ਸੀ।

ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਉਸ ਦ੍ਰਿਸ਼ ਨੂੰ ਦੇਖ ਕੇ ਡਰ ਗਏ ਸਾਂ। ਡਰਨ ਵਾਲੀ ਗੱਲ ਵੀ ਸੀ।

ਇਹ ਠੀਕ ਹੈ ਕਿ ਉਮਰ ਦਾ ਪੰਦਰਵਾਂ ਵਰ੍ਹਾ ਚਲ ਰਿਹਾ ਸੀ ਅਤੇ ਅੱਖਾਂ ਵਿਚ ਦੁਨੀਆਂ ਨੂੰ ਦੇਖਣ ਦੀ ਉਤਸੁਕਤਾ ਵਧ ਗਈ ਸੀ। ਪਰ ਮੌਤ ਦਾ ਦ੍ਰਿਸ਼ ਭਿਆਨਕ ਲਗਦਾ ਸੀ, ਅਤੇ ਦਿਲ ਕੰਬਣ ਲਗ ਪੈਂਦਾ ਸੀ। ਮੌਤ ਬਾਰੇ ਮਨ 'ਚ ਕੇਵਲ ਭੈ ਦੀ ਭਾਵਨਾ ਹੀ ਸੀ।

ਸਕੂਲ ਬੜੇ ਦਿਨਾਂ ਤੋਂ ਬੰਦ ਸਨ। ਸਮਝ ਲਵੋ ਕਿ ਕਿ ਮਾਰਚ ਮਹੀਨੇ ਤੋਂ ਹੀ ਬੰਦ ਸਨ, ਜਦੋਂ ਕਿ ਸ਼ਹਿਰ 'ਚ ਅਮਨ-ਅਮਾਨ ਕਰਾਉਣ ਗਏ ਇਕ ਨਿਹੱਥੇ ਨੇਤਾ ਦਾ ਕਤਲ ਕਰ ਦਿਤਾ ਗਿਆ ਸੀ।

'ਅਮਨ-ਅਮਾਨ ਕਰਾਉਣ ਵਾਲੇ ਨਿਹੱਥੇ ਹੀ ਕਿਉਂ ਹੁੰਦੇ ਨੇ?' ਲੋਕ ਬੌਖਲਾਹਟ ਨਾਲ ਇਕ ਦੂਜੇ ਨੂੰ ਪੁੱਛ ਰਹੇ ਸਨ। ਕੁਝ ਲੋਕ ਇਹ ਵੀ ਕਹਿ ਰਹੇ ਸਨ: 'ਪਤਾ ਨਹੀਂ ਦੇਸ਼ ਦੇ ਬਟਵਾਰੇ ਦੀ ਹੱਦ ਕਿਥੇ ਹੋਵੇ!'

'ਕਿਤੇ ਵੀ ਹੋਵੇ!' ਕੁਝ ਲੋਕ ਕਹਿ ਰਹੇ ਸਨ '...ਪਰ ਹੁਣ ਇਕ ਦੇ ਦੋ ਦੇਸ਼ ਜ਼ਰੂਰ ਬਣ ਜਾਣੇ ਨੇ।'

ਸਾਡੇ ਨੇੜੇ ਹੀ ਕੁਝ ਲੋਕ ਇਕ ਤਜੌਰੀ ਖ਼ਾਤਿਰ ਲੜ ਰਹੇ ਸਨ। ਦੋ ਗਭਰੂ ਉਸ ਤਜੌਰੀ ਨੂੰ ਕਿਸੇ ਲਟਾਲਟ ਸੜ ਰਹੇ ਘਰ ਵਿਚੋਂ ਕੱਢ ਕੇ ਲਿਆਏ ਸਨ ਅਤੇ ਉਸ ਨੂੰ ਚੁਕਕੇ ਦੌੜ ਰਹੇ ਸਨ। ਉਹ ਕੋਈ ਸੂਈ-ਸਲਾਈ ਨਹੀਂ ਸੀ ਜਿਸ ਨੂੰ ਲੁਕਾ ਕੇ ਰਖਿਆ ਜਾ ਸਕਦਾ। ਉਹ ਤਜੌਰੀ ਇਕ ਛੋਟੇ ਟਰੰਕ ਜਿਡੀ ਚੌੜੀ ਸੀ ਅਤੇ ਉਸ ਦੇ ਕੁੰਡੇ ਨੂੰ ਇਕ ਮੋਟਾ ਸਾਰਾ ਤਾਲਾ ਲਗਾ ਹੋਇਆ ਸੀ ਜਿਵੇਂ ਲੋਕ ਕਹਿੰਦੇ ਨੇ—'ਧੜੀ ਕੁ ਦਾ ਤਾਲਾ!'

ਜੇਕਰ ਉਹ ਤਜੌਰੀ ਖੁਲ੍ਹੀ ਹੁੰਦੀ ਤਾਂ ਕਦੋਂ ਦੀ ਹੀ ਉਹ ਖਾਲੀ ਹੋ ਜਾਣੀ ਸੀ। ਰੁਪਏ ਪੈਸੇ ਤੇ ਧੇਲੇ ਲਈ ਪਲਾਂ ਵਿਚ ਹੀ ਲੁਟ ਪੈ ਜਾਣੀ ਸੀ ਪਰ ਉਹ ਬੰਦ ਸੀ ਅਤੇ ਉਸਨੂੰ ਘੇਰ ਕੇ ਖਲੋਤੇ ਹੋਏ ਗਭਰੂ ਇਕ ਦੂਜੇ ਨੂੰ ਕਹਿ ਰਹੇ ਸਨ—'ਕਿਤ ਚਾਬੀ ਵੀ ਲਭ ਪੈਂਦੀ ਤਾਂ...?'

'ਹੁਣ ਲੱਭੀਏ?'

'ਫੇਰ ਸਾਡੇ ਕੋਲ ਚਾਬੀ ਹੀ ਰਹਿ ਜਾਵੇਗੀ।'

'ਉਹ ਕਿਵੇਂ?'

'ਤਜੌਰੀ ਕੋਈ ਹੋਰ ਡਾਢਾ ਲੈ ਜਾਵੇਗਾ...'

ਉਨ੍ਹਾਂ ਦੇ ਇਹ ਗੱਲਾਂ ਕਰਨ ਦੀ ਦੇਰ ਸੀ ਕਿ ਕਈ ਹੋਰ ਗਭਰੂ ਤੇ ਅੱਧਖੜ ਬੰਦੇ ਉਥੇ ਪੁਜ ਗਏ।

'ਓਏ ਤਜੌਰੀ...'

'ਤੇ ਉਹ ਵੀ ਭਰੀ ਹੋਈ !'

'ਕਿਵੇਂ ਪਤੈ ?'

'ਦੇਖੋ ਤਾਲਾ ਲੱਗਾ ਹੋਇਆ...'

'ਹਾਂ, ਤਾਲਾ ਤਾਂ...?'

ਇਹ ਗੱਲਾਂ ਕਰਦਿਆਂ ਇਨ੍ਹਾਂ ਡਾਢੇ ਲੋਕਾਂ ਨੇ ਤਜੌਰੀ ਵਾਲੇ ਗੱਭਰੂਆਂ ਕੋਲੋਂ ਤਜੌਰੀ ਖੋਹ ਲਈ ਤਾਂ ਇਕ ਕਿਸਮ ਦਾ ਉਥੇ ਦੰਗਾ ਹੀ ਸ਼ੁਰੂ ਹੋ ਗਿਆ। ਹਰ ਕੋਈ ਤਜੌਰੀ ਤੇ ਕਬਜ਼ਾ ਕਰਨਾ ਚਾਹੁੰਦਾ ਸੀ। ਪਰ ਤਜੌਰੀ ਏਨੀ ਭਾਰੀ ਸੀ ਕੋਈ ਵੀ ਇਕੱਲਾ ਬੰਦਾ ਉਹਨੂੰ ਖੋਹ-ਖਿੰਝਕੇ ਨਹੀਂ ਸੀ ਲਿਜਾ ਸਕਦਾ।

ਲੋਕਾਂ ਦੇ ਚਿਹਰਿਆਂ ਤੇ ਅਜੀਬ ਨਫ਼ਰਤ ਭਰੇ ਰੋਹਵਾਨ ਪ੍ਰਭਾਵ ਸਨ ਜਿਵੇਂ ਕਿ ਦੁਸ਼ਮਣ ਦੇਸ਼ ਦੇ ਲੋਕ ਸਾਡੇ ਲੋਕਾਂ ਵਿਚ ਆਂ ਖਲੋਤੇ ਅਤੇ ਫਸਾਦ ਲਈ ਉਕਸਾਹਟ ਕਰ ਰਹੇ ਹੋਣ।

'ਹੋਸ਼ ਕਰੋ ਹੋਸ਼ !' ਕਿਸੇ ਬਿਰਧ ਬਾਬੇ ਨੇ ਲਲਕਾਰਕੇ ਕਿਹਾ, "ਆਪਸ 'ਚ ਹੀ ਲੜ ਪਏ ਹੋ, ਕਲ੍ਹ ਨੂੰ ਦੇਸ਼ 'ਚ 'ਕੱਠੇ ਕਿਵੇਂ ਰਹੋਗੇ ?'

ਪਲ ਭਰ ਲਈ ਲੋਕਾਂ ਦੇ ਹੱਥ ਪੈਰ ਖਲੋ ਗਏ ਤੇ ਤਜੌਰੀ ਜ਼ਮੀਨ ਤੇ ਡਿਗ ਪਈ, ਤਾਲਾ ਬੰਦ...

ਹਾਲੇ ਇਹ ਲੋਕ ਤਜੌਰੀ ਖ਼ਾਤਿਰ ਲੜ ਹੀ ਰਹੇ ਸਨ ਜਦੋਂ ਕੁਝ ਦੌੜੇ ਜਾਂਦੇ ਗਭਰੂਆਂ ਨੇ ਚੀਖਕੇ ਕਿਹਾ, 'ਘਰਾਂ ਨੂੰ ਦੌੜ ਜਾਵੋ ਲੋਕੋ ! ਲੁੱਟਮਾਰ ਕਰਨ ਵਾਲਿਆਂ ਨੂੰ ਫੌਜੀ ਗੋਲੀਆਂ ਮਾਰ ਰਹੇ ਨੇ...'।

'ਕਿਥੇ ?' ਕਈ ਆਵਾਜ਼ਾਂ ਕੰਬੀਆਂ।

'ਔਹ ਕੰਪਨੀ ਬਾਗ ਦੇ ਪਰਲੇ ਪਾਸੇ !'

'...ਪਰ ਅਸੀਂ ਤਾਂ ਏਧਰ ਆਂ ?'

'ਫ਼ੌਜੀ ਏਧਰ ਵੀ ਆਉਣਗੇ।'

'ਉਹ ਸਾਨੂੰ ਮਾਰਨਗੇ ?'

'ਹਾਂ...ਆਂ।'

'ਆਪਣੇ ਦੇਸ਼ ਦੇ ਲੋਕਾਂ ਨੂੰ ?'

'ਆਹੋ...।'

'ਕਿਉਂ ?'

'ਤੁਸੀਂ ਲੁੱਟਮਾਰ ਜੁ ਕਰ ਰਹੇ ਹੋ।'

'ਲੱਖ ਲਾਹਨਤ !'

'ਤੇ ਤਜੌਰੀ...?'

'...ਪਰ ਜਾਨ ?'

'...ਨਹੀਂ, ਤਜੌਰੀ ?'

...ਨਹੀਂ, ਹੁਣ ਦੌੜੋ।'

ਪਲਾਂ ਵਿਚ ਹੀ ਲੋਕ ਤਜੌਰੀ ਨੂੰ ਛਡਕੇ ਦੌੜ ਗਏ। ਉਨ੍ਹਾਂ ਨੂੰ ਜਾਨ ਪਿਆਰੀ ਹੋ ਗਈ। ਕਈ ਪਿੱਛੋਂ ਨੱਸੇ ਆਉਂਦੇ ਬੇਧਿਆਨੇ ਗੱਭਰੂਆਂ ਦੇ ਪੈਰ ਵੀ ਤਜੌਰੀ ਨਾਲ ਟਕਰਾ ਗਏ। ਪਹਿਲਾਂ ਉਨ੍ਹਾਂ ਨੇ ਗਾਲ੍ਹਾਂ ਕੱਢੀਆਂ, ਪਰ ਫੇਰ ਤਜੌਰੀ ਨੂੰ ਦੇਖਕੇ ਪਲ ਭਰ ਲਈ ਰੁਕ ਗਏ—

'ਓਏ...'

'ਹਾਂ...'

'...ਤਜੌਰੀ !'

'ਪਰ ਤਾਲਾ...!'

'...ਤੇ ਗੋਲੀਆਂ।'

ਲੋਕਾਂ ਨੂੰ ਇਸ ਗੱਲ ਦੀ ਬਹੁਤ ਤਕਲੀਫ਼ ਸੀ ਕਿ ਉਨ੍ਹਾਂ ਨੂੰ ਲੁੱਟਮਾਰ ਕਿਉਂ ਨਹੀਂ ਕਰਨ ਦਿਤੀ ਜਾ ਰਹੀ—

'ਜਿਹੜੇ ਲੋਕ ਘਰਾਂ ਨੂੰ ਯਤੀਮ ਛਡ ਕੇ ਵਾਘੇ ਦੇ ਪਾਰ ਚਲੇ ਗਏ ਨੇ, ਉਨ੍ਹਾਂ ਦਾ ਮਾਲ ਹੁਣ ਸਾਡਾ ਹੀ ਹੈ।'

'...ਜਾਂ ਉਹ ਘਰ ਵੀ ਨਾਲ ਹੀ ਲੈ ਜਾਂਦੇ।'

'ਨਹੀਂ ਲੈ ਕੇ ਗਏ ਘਰ...।'

'ਕਿਉਂ ?'

...ਜਿਹੜੇ ਓਧਰੋਂ ਆਉਣੇ ਨੇ, ਉਨ੍ਹਾਂ ਨੂੰ ਵੀ ਚਾਹੀਦੇ ਨੇ ਘਰ।'

ਅਸੀਂ ਗਿਣਤੀ ਵਿਚ ਤਿੰਨ ਸਾਂ—ਮੈਂ, ਮੋਹਣਾ ਅਤੇ ਘੁੱਦਾ। ਨਾ ਸਾਡੇ ਕੋਲ ਕੋਈ ਹਥਿਆਰ ਸੀ ਅਤੇ ਨਾ ਹੀ ਅਸੀਂ ਲੁੱਟਮਾਰ ਕਰ ਰਹੇ ਸਾਂ। ਸਾਡੇ ਮਨਾਂ ਵਿਚ ਤਾਂ ਉਤਸੁਕਤਾ ਹੀ ਸੀ ਕਿ—ਦੇਖੀਏ ਲੋਕ ਕੀ ਕਰ ਰਹੇ ਨੇ ? ਪਰ ਜਦੋਂ ਫੌਜੀਆਂ ਦੀਆਂ ਰਫ਼ਲਾਂ ਦਾ ਖਿਆਲ ਆਇਆ ਤਾਂ ਰੂਹ ਕੰਬ ਗਈ—

'ਉਹ ਲੋਕ ਸਾਨੂੰ ਵੀ ਮਾਰ ਸਕਦੇ ਨੇ।'

'...ਪਰ ਕਿਉਂ ?'

'ਕੀ ਪਤਾ।'

'.. ਅਸੀਂ ਕੋਈ ਲੁੱਟ ਕਰ ਰਹੇ ਹਾਂ ?'

'ਤਦ ਵੀ...।'

'...ਫੇਰ ਚਲੋ ਨੱਸੀਏ !'

ਅਤੇ ਅਸੀਂ ਸਿਰ ਤੇ ਪੈਰ ਰੱਖਕੇ ਦੌੜੇ ਸਾਂ। ਤਜੌਰੀ ਨਾਲ ਸਾਡਾ ਕੋਈ ਮੋਹ ਨਹੀਂ ਸੀ। ਸਾਨੂੰ ਪਤਾ ਹੀ ਨਹੀਂ ਸੀ ਕਿ ਤਜੌਰੀ ਵਿਚ ਕੀ ਹੋਵੇਗਾ। ਸਾਡੇ ਘਰਾਂ ਵਿਚ ਮਾਪਿਆਂ ਕੋਲ ਤਜੌਰੀਆਂ ਨਹੀਂ ਸਨ। ਉਹ ਤਾਂ ਵਿਚਾਰੇ ਇਕ-ਇਕ ਦਿਹਾੜੀ ਕੰਮ ਕਰਕੇ ਮਹੀਨਾ ਪੂਰਾ ਕਰਦੇ ਸਨ, ਤਦ ਕਿਤੇ ਜਾ ਕੇ ਰੋਟੀ-ਪਾਣੀ ਜੋਗੇ ਪੈਸੇ ਮਿਲਦੇ ਸਨ। ਕਈ ਵਾਰ ਉਹ ਵੀ ਨਹੀਂ ਸਨ ਮਿਲਦੇ।

ਬਸ ਘਰਾਂ ਵਲ ਦੌੜੇ ਜਾਂਦੇ ਹੀ ਅਸੀਂ ਗੋਬਿੰਦਗੜ੍ਹ ਦਾ ਰਾਹ ਭੁੱਲ ਗਏ ਸਾਂ ਤੇ ਸਹਿਗਲਾਂ ਮੁਹੱਲੇ ਦੇ ਪਿਛਲੇ ਪਾਸੇ ਵੱਲ ਜਾ ਨਿਕਲੇ ਸਾਂ। ਉਸ ਜਗ੍ਹਾ ਨੂੰ ਸ਼ਾਇਦ ਲੋਕ ਪੱਕਾ ਬਾਗ਼ ਕਹਿੰਦੇ ਸਨ...ਜਾਂ ਕੁਝ ਹੋਰ।

ਓਥੇ ਹੀ ਉਹ ਬਰਛਾ ਸਾਡੇ ਰਾਹ 'ਚ ਆ ਗਿਆ ਸੀ।

ਅਸੀਂ ਤਾਂ ਉਹਨੂੰ ਦੂਰੋਂ ਹੀ ਦੇਖਿਆ ਸੀ, ਤੇ ਉਸ ਵੇਲੇ ਸਾਨੂੰ ਉਥੇ ਬੱਚਾ ਨਹੀਂ ਸੀ ਦਿਸਿਆ। ਅਸੀਂ ਉਸ ਬਰਛੇ ਵਲ ਨਹੀਂ ਸੀ ਦੌੜ ਰਹੇ, ਪਰ ਪਤਾ ਨਹੀਂ ਘੁੰਮ-ਫਿਰ ਕੇ ਅਸੀਂ ਉਧਰ ਹੀ ਨੱਸ ਟੁਰੇ ਸਾਂ। ਪਤਾ ਨਹੀਂ ਇਹ ਗੱਲ ਕਿੰਨ੍ਹੇ ਕਹੀ ਸੀ ਕਿ 'ਜਿਨ੍ਹਾਂ ਚੀਜ਼ਾਂ ਤੋਂ ਅਸੀਂ ਡਰਦੇ ਹਾਂ, ਉਹੋ ਹੀ ਵਾਰ ਵਾਰ ਸਾਡੇ ਰਾਹ 'ਚ ਆਉਂਦੀਆਂ ਹਨ। ਪਤਾ ਨਹੀਂ ਇਹਦਾ ਕੀ ਕਾਰਨ ਹੈ ?'

ਅਸੀਂ ਬਹੁਤ ਮਾਸੂਮ ਸਾਂ, ਸਾਡੀ ਉਮਰ ਹਾਲੇ ਲੋਰੀ ਸੀ। ਸੁਣਦੇ ਸਾਂ ਕਿ ਏਧਰਲੇ ਲੋਕ ਉਧਰ ਜਾਣ ਵਾਲਿਆਂ ਨੂੰ ਅਤੇ ਉਧਰਲੇ ਲੋਕ ਏਧਰ ਆਉਣ ਵਾਲਿਆਂ ਨੂੰ ਕਤਲ ਕਰ ਰਹੇ ਸਨ। ਪਰ ਅਸੀਂ ਕੋਈ ਬੰਦਾ ਕਤਲ ਹੁੰਦਾ ਨਹੀਂ ਸੀ ਦੇਖਿਆ। ਦੇਖਦੇ ਤਾਂ ਪਤਾ ਨਹੀਂ ਸਾਡਾ ਕੀ ਹਾਲ ਹੁੰਦਾ ?

ਅਤੇ ਹੁਣ ਉਹ ਬਰਛਾ ?

ਪਤਾ ਨਹੀਂ ਉਹ ਬਰਛਾ ਸਾਡੇ ਰਾਹ 'ਚ ਕਿਉਂ ਸੀ ?

ਪਿਛਲੇ ਪਾਸੇ ਫੌਜੀਆਂ ਦਾ ਭੈ ਸੀ, ਇਸ ਲਈ ਅੱਗੇ ਵਧੇ ਬਗੈਰ ਛੁਟਕਾਰਾ ਨਹੀਂ ਸੀ।

ਜੋ ਕੁਝ ਅਸੀਂ ਦੇਖਿਆ, ਉਹਦੇ ਬਾਰੇ ਅਸੀਂ ਕਦੀ ਸੋਚ ਵੀ ਨਹੀਂ ਸਾਂ ਸਕਦੇ! ਸੱਚਮੁੱਚ ਹੀ ਬੜੀਆਂ ਅਜੀਬ ਘਟਨਾਵਾਂ ਹੋ ਰਹੀਆਂ ਸਨ। ਘਟਨਾਵਾਂ, ਜਿਨ੍ਹਾਂ ਨੂੰ ਭਿਆਨਕ ਹਾਦਸੇ ਕਹਿਣਾ ਗਲਤ ਨਹੀਂ ਹੋਵੇਗਾ।

ਅਸੀਂ ਦੇਖਿਆ ਉਹ ਬਰਛਾ ਇਕ ਸਾਲ ਕੁ ਵੱਲਾਂ ਜਿਹੇ ਮਾਸੂਮ ਬੱਚੇ ਨੂੰ ਚੀਰਦਾ ਹੋਇਆ ਜ਼ਮੀਨ ਵਿਚ ਖੁੱਭ ਗਿਆ ਸੀ। ਬਰਛਾ ਲੱਗਣ ਸਾਰ ਹੀ ਬੱਚੇ ਨੇ ਜ਼ਰੂਰ ਚੀਖ਼ ਮਾਰੀ ਹੋਵੇਗੀ, ਤਦੇ ਹੀ ਉਹਦਾ ਮੂੰਹ ਖੁਲ੍ਹਾ ਸੀ ਅਤੇ ਅੱਖਾਂ ਬਾਹਰ ਵਲ ਨਿਕਲੀਆਂ ਹੋਈਆਂ ਸਨ।

ਬਰਛਾ ਉਸ ਸਾਲ ਕੁ ਦੇ ਬੱਚੇ ਦੇ ਢਿੱਡ ਵਿਚ ਲੱਗਾ ਸੀ ਅਤੇ ਲਹੂ ਉਸ ਦੇ ਆਲੇ ਦੁਆਲੇ ਵਗ ਕੇ ਜੰਮ ਗਿਆ ਸੀ। ਮਾਸੂਮ ਬੱਚੇ ਦਾ ਲਹੂ ਤਾਂ ਜ਼ਰੂਰ ਹੀ ਸੁਰਖ਼ ਹੋਵੇਗਾ ਪ ਹੁਣ ਜੰਮ ਕੇ ਉਹ ਕਾਲੇ ਰੰਗ ਦਾ ਪ੍ਰਭਾਵ ਦੇ ਰਿਹਾ ਸੀ। ਜਾਂ, ਸੂਰਜ ਨੇ ਉਸ ਬੱਚੇ ਨੂੰ ਕਤਲ ਹੋਇਆ ਦੇਖਕੇ ਉਸ ਤੋਂ ਆਪਣੀਆਂ ਸਤਰੰਗੀਆਂ ਕਿਰਨਾਂ ਸਮੇਟ ਲਈਆਂ ਸਨ, ਉਹਦੇ ਦੁਆਲੇ ਹਨੇਰਾ ਕਰ ਦਿਤਾ ਸੀ।

'ਇਹ ਕਿਸ ਦਾ ਬੱਚਾ ਹੋਵੇਗਾ ?' ਕਿਸੇ ਨੇ ਸਵਾਲ ਕੀਤਾ ਤਾਂ ਉਹ ਹੋਰ ਕਿਸੇ ਨੇ ਕਿਹਾ—

'ਪਤਾ ਨਹੀਂ......'

'ਹਾਂ, ਪਤਾ ਨਹੀਂ ਲਗ ਸਕਦਾ ਕਿਉਂਕਿ ਨਾ ਤੇ ਇਹਦੇ ਕਪੜੇ ਪਹਿਨਾਏ ਹੋਏ ਨੇ ਅਤੇ ਨਾ ਹੀ ਕਿਸੇ ਧਰਮ ਦਾ ਕੋਈ ਚਿੰਨ੍ਹ ਇਹਦੇ ਗਲੇ 'ਚ ਪਿਆ ਹੋਇਐ !'

ਸਾਡੇ ਅਗਲੇ ਪਾਸੇ ਖਲੋਤੇ ਹੋਏ ਕੁਝ ਬੰਦੇ ਉਸ ਬੱਚੇ ਵਲ ਤੱਕ ਕੇ ਬੋਲੀ ਜਾ ਰਹੇ ਸਨ—'ਕਿਸੇ ਧਰਮ ਦਾ ਚਿੰਨ੍ਹ ਇਹਦੇ ਗਲੇ 'ਚ ਹੁੰਦਾ ਤਾਂ ਸ਼ਾਇਦ ਬਚ ਜਾਂਦਾ...।'

'ਉਹ ਕਿਵੇਂ ?'

'ਉਸ ਧਰਮ ਵਾਲੇ ਇਹਦੀ ਰਖਿਆ ਕਰਦੇ...'

'ਤੇ ਦੂਜੇ......?'

'ਦੂਜੇ ਮਾਰਦੇ......'

'ਹੁਣ ਵੀ ਧਾਰਮਿਕ ਕੱਟੜਪੰਥੀ ਲੋਕਾਂ ਨੇ ਹੀ ਇਹਨੂੰ ਮਾਰਿਆ ਹੋਵੇਗਾ......'

'ਪਰ ਬਗੈਰ ਕਿਸੇ ਚਿੰਨ੍ਹ ਦੇ ਹੀ ?'

'ਹਾਂ ਆਂ......'

'ਕਿਉਂ ?'।

'ਭੁਲੇਖੇ ਦਾ ਲਾਭ ਲੈ ਕੇ......'

ਸਾਡੇ ਅਗਲੇ ਪਾਸੇ ਖਲੋਤੇ ਹੋਏ ਉਹ ਬੰਦੇ ਪਤਾ ਨਹੀਂ ਕਿਹੜੇ ਧਰਮ ਦੇ ਸਨ। ਸਾਨੂੰ ਹਾਲੇ ਇਹ ਸਮਝ ਨਹੀਂ ਸੀ ਆਈ ਕਿ ਧਰਮ ਬੰਦਿਆਂ ਨੂੰ ਇਕ ਦੂਜੇ ਨਾਲੋਂ ਕਿਵੇਂ ਵੱਖ ਕਰਦਾ ਹੈ ?

ਅਗਲੇ ਪਲ ਸਾਨੂੰ ਉਨ੍ਹਾਂ ਲੋਕਾਂ ਤੋਂ ਵੀ ਡਰ ਲੱਗਣ ਲਗ ਪਿਆ—'ਕੀ ਪਤਾ.... ?'

ਇਹ ਗੱਲ ਸੋਚ ਕੇ ਸਾਡੇ ਅੰਦਰ ਡਰ ਨੇ ਬੜੇ ਭਿਆਨਕ ਰੂਪ ਵਿਚ ਆਪਣਾ ਰਾਖਸ਼ੀ ਸਰੀਰ ਫੈਲਾਉਣਾ ਸ਼ੁਰੂ ਕਰ ਦਿਤਾ, ਅਤੇ ਸਾਡੇ ਨੇੜੇ ਹੀ ਇਹ ਖਿਆਲ ਫੈਲ ਗਿਆ ਕਿ ਇਕ ਪਲ ਦੇ ਅੰਦਰ ਹੀ ਉਹ ਬਰਛਾ ਉਤਾਂਹ ਵਲ ਉੱਭਰ ਕੇ ਸਾਡੇ ਦਿਲ ਦਿਮਾਗ ਵਿਚ ਖੁੱਭ ਜਾਵੇਗਾ ! ਅਤੇ ਸਾਡਾ ਲਹੂ ਸਮੁਚੀ ਧਰਤੀ ਤੇ ਫੈਲ ਜਾਵੇਗਾ।

'ਹੁਣ ਨਹੀਂ ਬਚਦੇ !' ਮੋਹਨੀ ਨੇ ਕਿਹਾ। ਤਾਂ ਘੁੱਦਾ ਬੋਲਿਆ---'ਹਾਏ ਮਰੇ ਕਿ ਮਰੇ......' ਅਤੇ ਉਹ ਦੋਵੇਂ ਮੇਰੇ ਨਾਲ ਲਗ ਗਏ। ਜਾਂ, ਮੈਂ ਹੀ ਘਬਰਾ ਕੇ ਉਨ੍ਹਾਂ ਨਾਲ ਚੁੰਬੜ ਗਿਆ ਸਾਂ। ਵਰਖਾ ਨਹੀਂ ਸੀ ਹੋ ਰਹੀ, ਪਰ ਸਾਡੇ ਸਰੀਰ ਪਸੀਨੇ ਨਾਲ ਏਨੇ ਭਿੱਜ ਗਏ ਸਨ ਕਿ ਪਸੀਨਾ ਪੈਰਾਂ ਤਕ ਪੁਜ ਕੇ ਧਰਤੀ ਨੂੰ ਗਿੱਲੀ ਕਰਨ ਲਗ ਪਿਆ ਸੀ। ਕਿਤੇ ਕੋਈ ਬੰਦਾ ਨਜ਼ਰ ਨਹੀਂ ਸੀ ਆਉਂਦਾ। ਹਰ ਕੋਈ ਇਕ ਦੂਜੇ ਤੋਂ ਤ੍ਰਹਿ ਰਿਹਾ ਸੀ।

ਪਿਛਲੇ ਇਕ ਚੌਕ 'ਚ ਤਜੌਰੀ ਪਈ ਸੀ ਜਿਸ ਨੂੰ ਜੰਦਰਾ ਲੱਗਾ ਹੋਇਆ ਸੀ। ਪਤਾ ਨਹੀਂ ਉਹਦੇ ਵਿਚ ਕੀ ਸੀ।

ਕੰਪਨੀ ਬਾਗ ਦੇ ਪਰਲੇ ਪਾਰ ਫ਼ੌਜੀ ਲੁਟੇਰਿਆਂ ਨੂੰ ਮਾਰ ਰਹੇ ਸਨ ਅਤੇ ਇਥੇ ਇਕ ਮਾਸੂਮ ਬੱਚੇ ਦੇ ਢਿੱਡ ਵਿਚ ਬਰਛਾ ਖੁੱਭਾ ਪਿਆ ਸੀ।

ਉਸ ਬੱਚੇ ਦੇ ਮੂੰਹ 'ਚੋਂ ਮਸੀਂ ਅੱਧੀ ਚੀਖ਼ ਹੀ ਨਿਕਲੀ ਸੀ.....।

ਤੇ ਬਾਕੀ ਦੀ ਅੱਧੀ ਚੀਖ ?

ਉਹ ਸਾਡੇ ਮੂੰਹਾਂ 'ਚੋਂ ਨਿਕਲ ਰਹੀ ਸੀ......।

੯੬-ਗੋਲਡਨ ਐਵੇਨੀਉ
ਜਲੰਧਰ-੧੪੪੦੨੨

# ਸਮਾਚਾਰ ਦਰਸ਼ਨ



ਜਲੰਧਰ ਦੇ ਦੇਸ਼ ਭਗਤ ਹਾਲ ਵਿਚ ਸੰਗੀਤ ਸਮਾਰੋਹ (ਮਿਤੀ ੧੩ ਅਪਰੈਲ ੧੯੯੭) ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਪ੍ਰਦਾਨ ਕੀਤਾ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੇ ਹਨ ਜਗਦੀਸ਼ ਸਿੰਘ 'ਵਰਿਆਮ', ਸ. ਸਾਧੂ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਪੂਰਬਾ ਜੀ ਅਤੇ ਉਸਤਾਦ ਹਰਭਜਨ ਸਿੰਘ ਜੀ ਆਦਿਕ।



ਸੰਗੀਤ ਸੰਸਾਰ ਦੇ ਪ੍ਰਸਿੱਧ ਕਲਾਕਾਰ, ਸ. ਸੁਖਵਿੰਦਰ ਸਿੰਘ ਪਿੰਕੀ ਪਖਾਵਜ ਅਤੇ ਤਬਲੇ ਅੰਗ ਦਾ ਸੁਤੰਤਰ ਵਾਦਨ ਪੇਸ਼ ਕਰਦੇ ਹੋਏ।



ਜਲੰਧਰ ਸੰਮੇਲਨ ਵਿਚ ਬਾਲ ਕਲਾਕਾਰ ਭਰਾਵਾਂ, ਸਿਤਾਰ ਵਾਦਕ ਗੁਰਦਿਆਲ ਸਿੰਘ ਲਾਲੀ ਅਤੇ ਤਬਲਾ ਵਾਦਕ ਗੁਰਚਰਨ ਸਿੰਘ ਰਾਣਾ ਕਲਾ ਪ੍ਰਦਰਸ਼ਨ ਕਰਦੇ ਹੋਏ।

# ਸਮਾਚਾਰ ਦਰਸ਼ਨ




'ਕੂਕਾ ਬੰਧੂ' ਮੋਹਨ ਸਿੰਘ (ਸੁਰਮੰਡਲ ਵਾਲੇ) ਅਤੇ ਸੁਖਦੇਵ ਸਿੰਘ ਜੋੜੀ ਦਾ ਸ਼ਾਸਤਰੀ ਗਾਇਣ। ਸਾਰੰਗੀ ਤੇ ਸੁਰਜੀਤ ਸਿੰਘ ਅਤੇ ਤਬਲਾ ਸੰਗਤ ਸੁਖਦੇਵ ਸਿੰਘ ਜਲੰਧਰ...।



ਬਲਵੰਤ ਸਿੰਘ ਦਾ ਸੰਤੂਰ ਵਾਦਨ ਅਤੇ ਤਬਲਾ ਤੇ ਹਰਪ੍ਰੀਤ ਸਿੰਘ ਸੋਨੂੰ।



ਵਿਦਵਾਨ ਸ੍ਰੋਤਾ ਮੰਡਲ: ਪ੍ਰੋ. ਲਛਮਣ ਸਿੰਘ ਸੀਨ, ਸ. ਬਲਬੀਰ ਸਿੰਘ ਕਲਸੀ, ਕੁ. ਪ੍ਰੇਮ ਲੱਤਾ ਸ੍ਰੀ ਵਜ਼ੀਰ ਚੰਦ ਚਿਤਰਾ, ਸ. ਸ. ਅਗਿਆਲ ਆਦਿਕ ਧਿਆਨ ਮਗਨ

# ਸਮਾਚਾਰ ਦਰਸ਼ਨ



## ਸ਼ੁਭ ਅਨੰਦ ਕਾਰਜ

੧੪ ਅਪ੍ਰੈਲ ੧੯੯੭ ਸ੍ਰੀ ਭੈਣੀ ਸਾਹਿਬ ਵਿਚ ਕਲਾਕਾਰ ਜੋੜੀ ਬਲਵੰਤ ਸਿੰਘ ਸਪੁੱਤਰ ਸੰਤ ਜੁਗਿੰਦਰ ਸਿੰਘ ਅਤੇ ਬੀਬੀ ਹਰਮੀਤ ਕੌਰ ਸਪੁਤਰੀ ਰਾਗੀ ਹਰਬੰਸ ਸਿੰਘ ਘੁਲਾ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਹੋਇਆ।



ਲਖਨਊ ਵਿਚ ਕਾਨਪੁਰ ਰੋਡ ਤੇ ਨਵੀਂ ਨਾਮਧਾਰੀ ਧਰਮਸਾਲਾ ਵਿਚ ਸ. ਹਰਭਜਨ ਸਿੰਘ ਔਰੰਗਾਬਾਦ ਵੱਲੋਂ ਕਰਵਾਏ ਇਕੋਤਰ ਸੌ ਅਖੰਡ ਪਾਠਾਂ ਦੀ ਸਮਾਪਤੀ ੬ ਅਪ੍ਰੈਲ ੧੯੯੭ ਨੂੰ ਹੋਈ। ਇਸ ਦਿਨ ਭਾਰੀ ਮੇਲੇ ਵਿਚ ਕਾਵਿ ਭੂਸ਼ਨ ਸੰਤ ਜੀਊਣ ਸਿੰਘ ਅਤੇ ਸਾਥੀ ਗੁਰੂ ਇਤਿਹਾਸ ਸਰਵਣ ਕਰਾਉਂਦੇ ਹੋਏ।



ਲਖਨਊ ਮੇਲੇ ਸਮੇਂ ਹੱਲੇ ਦੇ ਦੀਵਾਨ: ਜਥੇਦਾਰ ਗੁਰਬਚਨ ਸਿੰਘ ਸੰਤ ਨਗਰ, ਜ. ਪਿਆਰਾ ਸਿੰਘ ਬਾਜਵਾ ਅਤੇ ਜੱਥਾ ਕੀਰਤਨ ਕਰਦੇ ਹੋਏ।

# ਸਮਾਚਾਰ ਦਰਸ਼ਨ



ਇਕੌਤਰ ਸੌਵੇਂ ਅਖੰਡ ਪਾਠ ਦਾ ਭੋਗ। ਸਲੋਕ ਪੜ੍ਹਦੇ ਹੋਏ ਪੰਡਿਤ ਹਰਭਜਨ ਸਿੰਘ ਜੀ ਜੱਥੇ ਸਮੇਤ।



ਇਕੌਤਰ ਸੌ ਅਖੰਡ ਪਾਠਾਂ ਦੀ ਲੜੀ ਸੰਪੂਰਨ। ਅਰਦਾਸ ਸਮੇਂ ਖੜੇ ਸ. ਜਸਵਿੰਦਰ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ, ਸ੍ਰੀ ਪ੍ਰੀਤਮ ਸਿੰਘ ਪੰਛੀ, ਸੂਬਾ ਸੇਵਾ ਸਿੰਘ, ਵੈਦ ਗੁਰਭਜਨ ਸਿੰਘ ਸੰਨਿਆਸੀ, ਸੰਤ ਮਹਿੰਦਰ ਸਿੰਘ ਦਿੱਲੀ ਅਤੇ ਸ. ਹਰਭਜਨ ਸਿੰਘ।



ਅਰਦਾਸ ਵਿਚ ਹੱਥ ਜੋੜ ਖੜੀਆਂ ਲਖਨਊ ਅਤੇ ਯੂ.ਪੀ ਦੀਆਂ ਹੋਰ ਸੰਗਤਾਂ।

ਮਾਟੀ ਤੇਰੇ ਰੰਗ

# ਚੜ੍ਹਦਾ ਲਹਿੰਦਾ ਸੂਰਜ

—ਪ੍ਰੀਤਮ ਸਿੰਘ ਪੰਛੀ

ਮੈਂ ਹੀਥਰੋ ਹਵਾਈ ਅੱਡੇ ਤੋਂ ਟੈਕਸੀ ਲੈ ਕੇ ਵਿਕਟੋਰੀਆ ਪੁਜ ਗਿਆ ਸੀ। ਹਵਾਈ ਅੱਡੇ 'ਤੇ ਇਮੀਗ੍ਰੇਸ਼ਨ ਵਾਲਿਆਂ ਸੁਆਲਾਂ ਦੀ ਝੜੀ ਲਾ ਦਿਤੀ ਤਾਂ ਮੈਂ ਥੋੜਾ ਥਿੜਕਿਆ ਸੀ, ਪਰ ਫਿਰ ਉਹਨਾਂ ਨੇ ਮੈਨੂੰ ਜਾਣ ਦਿਤਾ ਸੀ। ਵਿਕਟੋਰੀਆ ਟਰਮੀਨਲ 'ਤੇ ਜਾ ਕੇ ਮੈਂ ਹੋਰ ਵੀ ਪ੍ਰੇਸ਼ਾਨ ਹੋ ਗਿਆ ਸੀ। ਉਥੋਂ ਵਿਲਾਇਤ ਦੀ ਹਰੇਕ ਦਿਸ਼ਾ ਨੂੰ ਕੋਚਾਂ ਜਾਂਦੀਆਂ ਸਨ। ਮੈਂ ਆਪਣੀ ਟੁਟੀ ਫੁਟੀ ਅੰਗਰੇਜ਼ੀ ਵਿਚ ਬਰੈਡਫੋਰਡ ਦੀ ਕੋਚ ਦਾ ਥਹੁ ਟਿਕਾਣਾ ਤੇ ਵਕਤ ਪੁਛਦਾ ਰਿਹਾ, ਪਰ ਗੋਰਿਆਂ ਦੀ ਅੰਗਰੇਜ਼ੀ ਹੋਰ ਦੀ ਹੋਰ ਸੀ। ਕੁਝ ਪੱਲੇ ਨਹੀਂ ਸੀ ਪੈਂਦਾ। ਏਥੇ ਵੀ ਜਦੋਂ ਥੋੜਾ ਥਿੜਕਿਆ ਤਾਂ ਇਕ ਕਾਲਾ ਦਿਖਾਈ ਦੇ ਗਿਆ। ਉਹ ਪਾਕਿਸਤਾਨੀ ਸੀ ਅਤੇ ਆਪ ਵੀ ਬਰੈਡਫੋਰਡ ਜਾ ਰਿਹਾ ਸੀ। ਮੇਰੇ ਸਾਹ ਵਿਚ ਸਾਹ ਆਇਆ। ਪਾਕਿਸਤਾਨੀ ਨੇ ਟਿਕਟ ਆਪ ਲੈ ਕੇ ਦਿਤੀ ਅਤੇ ਆਪਣੇ ਨਾਲ ਦੀ ਸੀਟ 'ਤੇ ਕੋਚ ਵਿਚ ਬੈਠਾ ਲਿਆ।

ਕੋਚ ਜਦੋਂ ਲੰਡਨ ਦੇ ਭੀੜ ਭਰੇ ਬਾਜ਼ਾਰਾਂ ਵਿਚੋਂ ਨਿਕਲ ਕੇ ਹਾਈ ਵੇ ਤੇ ਪਈ ਤਾਂ ਮੇਰੀਆਂ ਅੱਖਾਂ ਸਾਹਵੇਂ ਇਕ ਨਵੀਂ ਧਰਤੀ ਘੁੰਮਣ ਲੱਗੀ ਸੀ।

ਸਭ ਤੋਂ ਪਹਿਲਾਂ ਮੈਨੂੰ ਨਰਮ ਗੱਦੇਦਾਰ ਸੀਟ 'ਤੇ ਬੈਠਿਆ ਆਪਣੇ ਦੇਸ ਦੀਆਂ ਬਸਾਂ ਦਾ ਧਿਆਨ ਆਇਆ। ਖੁਰਦਰੀ ਲਕੜੀ ਦੀਆਂ ਸੀਟਾਂ। ਬਸ ਚਲਦੀ ਸੀ ਤਾਂ ਸਵਾਰੀਆਂ ਉਛਲ ਕੇ ਛੱਤ ਨਾਲ ਜਾ ਟਕਰਾਉਂਦੀਆਂ ਸਨ। ਕੋਚ ਵਿਚ ਕੋਈ ਕੰਡਕਟਰ ਵੀ ਨਹੀਂ ਸੀ। ਕੋਚ ਚਲਣ ਵੇਲੇ ਡਰਾਇਵਰ ਨੇ ਆਪ ਇਕ ਵਾਰ ਟਿਕਟਾਂ ਚੈੱਕ ਕੀਤੀਆਂ ਸਨ।

ਮੈਂ ਆਪਣੇ ਆਸ ਪਾਸ ਬੈਠੀਆਂ ਸਵਾਰੀਆਂ ਵਲ ਇਕ ਗੁੱਝੀ ਝਾਤ ਮਾਰ ਕੇ ਦੇਖਿਆ। ਸਿਰਫ ਦੋ ਚਾਰ ਕਾਲੇ ਦਿਖਾਈ ਦਿਤੇ। ਗੋਰੇ ਗਿਣਤੀ ਵਿਚ ਜ਼ਿਆਦਾ ਸਨ। ਬਾਹਰਲੇ ਦਰਿਸ਼ ਅੱਖਾਂ ਅਗੇ ਕੋਚ ਦੇ ਤੇਜ਼ੀ ਨਾਲ ਘੁੰਮਦੇ ਪਹੀਆਂ ਵਾਂਗ ਘੁੰਮ ਰਹੇ ਸਨ।...ਸੱਪ ਵਾਂਗ ਵਲ ਖਾਂਦੀਆਂ ਸੜਕਾਂ, ਫਲਾਂ ਦੇ ਬਾਗ, ਸੰਘਣੀਆਂ ਝਿੜੀਆਂ, ਲੰਮੇ ਚੌੜੇ ਢਲਾਨਾਂ ਹਾਰ ਹਰਿਆਵਾਲੇ ਖੇਤ, ਖੁਲ੍ਹੀਆਂ ਚਰਾਂਦਾਂ ਵਿਚ ਚਰਦੀਆਂ ਬੁਲ੍ਹਕ ਬੁਲ੍ਹਕ ਕਰਦੇ ਥਣਾਂ ਵਾਲੀਆਂ ਗਊਆਂ। ਨਿੱਕੇ ਨਿੱਕੇ ਕਿਰਸਾਨੀ ਪਿੰਡ। ਖੁਲ੍ਹੀਆਂ ਜੂਹਾਂ ਵਿਚ ਮੁਜ਼ਾਰਿਆਂ ਦੇ ਸਾਫ ਸੁਥਰੇ ਘਰ ਅਤੇ ਉਹਨਾਂ ਦੇ ਨਾਲ ਲਗਵੇਂ ਸ਼ਾਨਦਾਰ ਬੰਗਲੇ ਜਿਹਨਾਂ ਦੇ ਖੁਲ੍ਹੇ ਵਿਹੜਿਆਂ ਵਿਚ ਦਮ ਦਮਾਉਂਦੀਆਂ ਕਾਰਾਂ ਖਲੋਤੀਆਂ ਸਨ। ਕੰਡਿਆਲੀਆਂ ਤਾਰਾਂ ਨਾਲ ਵਲੇ ਛੋਟੇ ਭੋਂ ਟੁਕੜਿਆਂ ਵਿਚ ਮਿੱਟੀ ਵਿਚ ਲੱਥ ਪੱਥ ਗੰਦੇ ਸੂਰ ਤੇ ਲਾਗਲੇ ਖੇਤਾਂ ਵਿਚ ਉੱਨ ਨਾਲ ਲੱਦੀਆਂ ਬੈ ਬੈ ਕਰਦੀਆਂ ਭੇਡਾਂ। ਸੰਗਲੀਆਂ ਨਾਲ ਬੱਝੇ ਖੂੰ-ਖਾਰ ਕੁੱਤੇ। ਘਾਹ ਫੂਸ ਦੇ ਵੱਡੇ ਵੱਡੇ ਕੁੱਪ ਜਿਵੇਂ ਪੰਜਾਬ ਵਿਚ ਤੂੜੀ ਦੇ ਕੁੱਪ ਹੁੰਦੇ ਹਨ।

ਫਿਰ ਮੈਨੂੰ ਆਪਣੇ ਭਰਾ ਸਰਵਣ ਦੀ ਯਾਦ ਆਈ, ਜਿਹੜਾ ਪਿਛਲੇ ਬਾਈ ਵਰ੍ਹਿਆਂ ਤੋਂ ਵਲਾਇਤ ਵਿਚ ਸੀ। ਉਹ ਪਿਛਲੇ ਛੇ ਮਹੀਨਿਆਂ ਤੋਂ ਹਸਪਤਾਲ ਵਿਚ ਸੀ ਤੇ ਉਸ ਨੇ ਏਨੇ ਲੰਮੇ ਵਰ੍ਹਿਆਂ ਬਾਅਦ ਮੈਨੂੰ ਯਾਦ ਕੀਤਾ ਸੀ। ਤੇ ਵਿਲਾਇਤ ਦਾ ਚੱਕਰ ਲਾਉਣ ਲਈ ਟਿਕਟ ਭੇਜੀ ਸੀ।

ਮੇਰੇ ਨਾਲ ਬੈਠੇ ਪਾਕਿਸਤਾਨੀ ਨੇ ਮੈਗਜ਼ੀਨ ਤੋਂ ਸਿਰ ਚੁੱਕ ਕੇ ਕਿਹਾ, "ਤੁਹਾਨੂੰ ਬੜਾ ਅਜੀਬ ਲਗ ਰਿਹਾ ਹੋਣੈਂ। ਪਹਿਲੀ ਵਾਰ ਆਏ ਹੋ ਨਾ!"

ਮੈਂ ਚੌਂਕਿਆ। ਬੋਲਿਆ, "ਹਾਂ, ਮੇਰਾ ਭਰਾ ਬਰੈਡ-ਫੋਰਡ ਦੇ ਕਿਸੇ ਹਸਪਤਾਲ ਵਿਚ ਹੈ। ਉਹ ਪਿਛਲੇ ਬਾਈ ਵਰ੍ਹਿਆਂ ਤੋਂ ਏਥੇ ਰਹਿ ਰਿਹਾ ਹੈ। ਮੈਂ ਉਸ ਨੂੰ ਮਿਲਣ ਆਇਆ ਹਾਂ।"

ਪਾਕਿਸਤਾਨੀ ਫਿਰ ਮੈਗਜ਼ੀਨ ਵਿਚ ਗੁਆਚ ਗਿਆ ਸੀ। ਮੈਂ ਵੀ ਸਰਵਣ ਦੀਆਂ ਯਾਦਾਂ ਵਿਚ ਗੁਆਚ ਗਿਆ ਸਾਂ, ਜੋ ਉਸਦੀਆਂ ਚਿੱਠੀਆਂ ਵਿਚ ਸਾਂਭੀਆਂ ਪਈਆਂ ਸਨ। ਮੈਂ ਸਰਵਣ ਨੂੰ ਆਪਣੇ ਦੇਸ ਪਰਤਣ ਦੀ ਨਸੀਹਤ ਕਰਦਾ ਹੋਇਆ ਲਿਖਦਾ ਤਾਂ ਮੋੜਵਾਂ ਉੱਤਰ ਆਉਂਦਾ, "ਵਲਾਇਤ ਦਾ ਪਾਣੀ ਜਿਸਦੇ ਮੂੰਹ ਲੱਗ ਜਾਏ, ਉਹ ਏਥੋਂ

ਦਾ ਹੋ ਕੇ ਰਹਿ ਜਾਂਦਾ ਹੈ।"

ਫਿਰ ਅਚਾਨਕ ਇਕ ਜਗ੍ਹਾ ਕੋਚ ਰੁਕੀ। ਡਰਾਈਵਰ ਨੇ ਕੁਝ ਕਿਹਾ। ਮੇਰੀ ਸਮਝ ਵਿਚ ਨਹੀਂ ਆਇਆ ਕਿ ਉਹ ਕੀ ਕਹਿ ਰਿਹਾ ਸੀ। ਸਵਾਰੀਆਂ ਹੇਠਾਂ ਉਤਰਨ ਲੱਗੀਆਂ। ਚਾਹ-ਪਾਣੀ ਪੀਣ ਲਈ ਪੜਾਅ ਆਇਆ ਸੀ। ਕੋਚ ਫਿਰ ਆਪਣੀ ਮੰਜ਼ਲ ਵਲ ਵਧਣ ਲਗੀ। ਮੈਂ ਦੇਖਿਆ, ਅਸਮਾਨ ਧੁੰਦਲਾ ਗਿਆ ਹੈ। ਹੁਣੇ ਬੱਦਲ ਵਰ੍ਹੇ ਕਿ ਵਰ੍ਹੇ। ਕੋਚ ਬਰੈਡਫੋਰਡ ਪੁਜੀ ਤਾਂ ਮੀਂਹ ਜ਼ੋਰਾਂ ਦਾ ਪੈ ਰਿਹਾ ਸੀ। ਮੌਸਮ ਠੰਢਾ ਹੋ ਗਿਆ ਸੀ।

ਪਾਕਿਸਤਾਨੀ ਨੇ ਮੈਨੂੰ ਟੈਕਸੀ ਕਰ ਦਿਤੀ। ਜਦੋਂ ਸਰਵਣ ਦੇ ਘਰ ਮੂਹਰੇ ਪਹੁੰਚਕੇ ਮੈਂ ਟੈਕਸੀ ਤੋਂ ਉਤਰਿਆ ਤਾਂ ਮੇਰਾ ਦਿਲ ਜ਼ੋਰ ਨਾਲ ਧੜਕਿਆ। ਮੈਂ ਫਲੈਟ ਦੇ ਸਫ਼ੈਦ ਪਰਦੇ ਪਿੱਛੇ ਝਾਕਣ ਦੀ ਕੋਸ਼ਿਸ਼ ਕੀਤੀ, ਪਰ ਕੁਝ ਵੀ ਦਿਖਾਈ ਨਾ ਦਿਤਾ। ਬੂਹਾ ਠਕੋਰਿਆ। ਹੌਲੀ ਜਿਹੇ ਬੂਹਾ ਖੁਲ੍ਹਿਆ। ਸਾਮ੍ਹਣੇ ਸ਼ਾਇਦ ਤ੍ਰਿਲੋਚਨ ਦੀ ਭਾਬੀ ਸੀ। ਤ੍ਰਿਲੋਚਨ ਮੇਰੀ ਭਤੀਜੀ। ਉਹ ਬੋਲੀ, "ਤੁਸੀਂ ਕੌਣ ਹੋ ਜੀ ?" ਫਿਰ ਉਹ ਮੈਨੂੰ ਅੰਦਾਜ਼ੇ ਨਾਲ ਪਛਾਣਕੇ ਮੇਰੇ ਪੈਰਾਂ ਵਲ ਝੁਕੀ ਸੀ।

ਮੈਂ ਸਿੱਧਾ ਅੰਦਰਲੇ ਕਮਰੇ ਵਿਚ ਚਲਿਆ ਗਿਆ। ਨਾਲ ਦੇ ਕਮਰੇ ਵਿਚ ਕਈ ਰਲੀਆਂ-ਮਿਲੀਆਂ ਆਵਾਜ਼ਾਂ ਆ ਰਹੀਆਂ ਸਨ।

ਤ੍ਰਿਲੋਚਨ ਦੀ ਭਾਬੀ ਨੇ ਜਦੋਂ ਨਾਲ ਦੇ ਕਮਰੇ ਵਿਚ ਜਾਕੇ ਮੇਰੇ ਆਉਣ ਦੀ ਖ਼ਬਰ ਦਿਤੀ ਸੀ, ਤਾਂ ਸਾਰਾ ਘਰ ਜਿਵੇਂ ਠੰਢੇ ਸਾਹਾਂ ਦੀ ਹਵ੍ਹਾੜ ਨਾਲ ਧੁਖਣ ਲਗ ਪਿਆ ਸੀ। ਮੇਰਾ ਦਿਲ ਵੀ ਧੜਕਿਆ ਸੀ। ਤ੍ਰਿਲੋਚਨ ਦੀ ਭਾਬੀ ਜਦੋਂ ਮੈਨੂੰ ਨਾਲ ਦੇ ਕਮਰੇ ਵਿਚ ਲੈਕੇ ਗਈ ਤਾਂ ਓਥੇ ਬੈਠੇ ਕੁਝ ਬੰਦੇ ਪਹਿਲਾਂ ਤਾਂ ਬੇ-ਪਛਾਤੇ ਲੱਗੇ, ਫਿਰ ਗਹੁ ਨਾਲ ਦੇਖਿਆ, ਮੇਰੇ ਸਾਹਮਣੇ ਸਰਵਣ ਦੇ ਦੋਸਤ ਗੁਰਤੇਜ ਤੇ ਸੋਹਨ ਨੀਵੀਂਆਂ ਪਾਈ ਬੈਠੇ ਸਨ। ਉਹਨਾਂ ਦੀਆਂ ਅੱਖਾਂ ਵਿਚੋਂ ਟਿਪ-ਟਿਪ ਪਾਣੀ ਵਹਿ ਰਿਹਾ ਸੀ।

ਫਿਰ ਜ਼ਰਾ ਸੰਭਲਕੇ ਸੋਹਨ ਬੋਲਿਆ, "ਸਰਵਣ ਤਾਂ ਆਪਣੀ ਬਾਈ ਵਰ੍ਹਿਆਂ ਦੀ ਯਾਤਰਾ ਪੂਰੀ ਕਰ ਗਿਆ... ਤੈਨੂੰ ਉਡੀਕਦਾ ਉਹ ਰਾਤ ਸੁੱਤਾ ਰਹਿ ਗਿਆ...ਪਰਸੋਂ ਅਸੀਂ ਅੱਧੀ ਰਾਤ ਤਕ ਉਸ ਕੋਲ ਬੈਠੇ ਰਹੇ। ਸਵੇਰ ਨੂੰ ਹਸਪਤਾਲ ਤੋਂ ਫ਼ੋਨ ਆਇਆ—ਫਲਾਂ ਵਾਰਡ ਵਿਚ ਸਰਵਣ ਨਾਮ ਦਾ ਮਰੀਜ਼ ਸੁੱਤਾ ਰਹਿ ਗਿਆ !"

ਕਮਰੇ ਦਾ ਮਾਹੌਲ ਸੋਗਵਾਨ ਹੋ ਗਿਆ ਸੀ। ਮੈਂ ਭਾਵੁਕ ਨਹੀਂ ਹੋਇਆ। ਮੇਰੀਆਂ ਅੱਖਾਂ ਬੂਹੇ ਵੱਲ ਲੱਗੀਆਂ ਹੋਈਆਂ ਸਨ। ਮੈਂ ਤ੍ਰਿਲੋਚਨ ਨੂੰ ਦੇਖ ਰਿਹਾ ਸਾਂ ਜਿਹੜੀ ਅਜੇ ਆਪਣੇ ਘਰੋਂ ਨਹੀਂ ਸੀ ਆਈ। ਉਹ ਆਪਣੇ ਪਾਪਾ ਨੂੰ ਬਹੁਤ ਪਿਆਰ ਕਰਦੀ ਸੀ।

ਮੈਨੂੰ ਸੈਂਟਰ ਹੀਟ ਦੇ ਬਾਵਜੂਦ ਇਹ ਸੋਚ ਕੇ ਕੰਬਣੀ ਛਿੜ ਗਈ ਕਿ ਤ੍ਰਿਲੋਚਨ ਕਿੰਨ੍ਹਾਂ ਲਫ਼ਜ਼ਾਂ ਨਾਲ ਆਪਣੇ ਪਾਪਾ ਦੀ ਮੌਤ ਦਾ ਜ਼ਿਕਰ ਕਰੇਗੀ।

ਤ੍ਰਿਲੋਚਨ ਆਈ ਸੀ, ਪਰ ਬਿਨਾਂ ਕੁਝ ਬੋਲੇ ਮੇਰੀਆਂ ਬਾਹਾਂ ਵਿਚ ਆ ਡਿੱਗੀ ਸੀ।

ਦੂਜੀ ਭਲਕ ਮੈਂ ਬਾਹਰ ਬਰਾਂਡੇ ਵਿਚ ਆ ਕੇ ਗ਼ਮਗੀਨ ਜਿਹਾ ਸੋਚਾਂ ਵਿਚ ਡੁਬਿਆ ਖਲੋਤਾ ਸਾਂ। ਤ੍ਰਿਲੋਚਨ ਨੇ ਪਿਛੋਂ ਹੌਲੀ ਜਿਹੀ ਪੁਛਿਆ, "ਕੀ ਸੋਚ ਰਹੇ ਅੰਕਲ ?"

"ਚੜ੍ਹਦੇ ਸੂਰਜ ਨੂੰ ਢੂੰਡ ਰਿਹਾ ਹਾਂ।" ਉਹ ਬੋਲੀ ਸੀ, "ਸੂਰਜ ਤਾਂ ਹਮੇਸ਼ਾਂ ਲਈ ਛੁਪ ਗਿਆ। ਕਿਥੇ ਲੱਭੋਗੇ ਹੁਣ ਸੂਰਜ ਨੂੰ।"

(ਟ)

# ਮੇਰੀ ਸ਼ਾਂਤੀ ਨਿਕੇਤਨ ਯਾਤਰਾ-੫

—ਅਮਰ ਭਾਰਤੀ

## ਮੀਰਾ

'ਬੱਦਲ ਤੇ ਧੁੱਪ' ਅਤੇ 'ਕਾਬਲੀ ਵਾਲਾ' ਟੈਗੋਰ ਦੀਆਂ ਕਹਾਣੀਆਂ ਪੜ੍ਹਦਿਆਂ ਹੈਰਾਨ ਹੋਇਆ ਸਾਂ ਸ਼ਸ਼ੀ ਭੂਸ਼ਣ ਤੇ ਗਿਰੀ ਬਾਲਾ ਦੀ, ਅਤੇ ਰਹਿਮਾਨ ਤੇ ਮਿਨੀ ਦੀ ਬੇਮੇਲ ਉਮਰ ਦੀ ਦੋਸਤੀ ਦਾ ਆਰੰਭ ਵੇਖ ਕੇ ਅਤੇ ਫਿਰ ਹੈਰਾਨ ਹੋਇਆ ਸਾਂ, ਉਸ ਦਿਨ, ਜਦੋਂ ਉਨ੍ਹਾਂ ਕਹਾਣੀਆਂ ਦਾ ਆਰੰਭ ਮੇਰੀ ਆਪ ਬੀਤੀ ਬਣ ਗਿਆ।

ਕਮਰੇ ਵਿਚ ਬਾਰੀ ਦੇ ਸਾਹਮਣੇ ਤਖਤਪੋਸ਼ ਉਤੇ ਬੈਠਾ ਲਿਖ ਰਿਹਾ ਸਾਂ ਕਿ ਕੁਝ ਪੋਲੇ ਪੈਰਾਂ ਦੀ ਆਹਟ ਮਿਲੀ। ਜਿਉਂ ਹੀ ਅੱਖਾਂ ਚੁਕ ਕੇ ਬਾਹਰ ਨੂੰ ਤੱਕਿਆ ਤਿਉਂ ਹੀ 'ਪਾਲਾਓ ਪਾਲਾਓ'—ਭੱਜੋ ਭੱਜੋ—ਆਖਦੇ ਛੇ ਸੱਤ ਬਾਲ ਜੀ ਭਿਆਣੇ ਹੋਏ ਭੱਜ ਉਠੇ। ਮੈਂ ਹੈਰਾਨ ਜਿਹਾ ਉਠ ਕੇ ਬਾਹਰ ਆ ਗਿਆ। ਵੇਖਿਆ, ਉਹ ਸਾਰੇ ਮੈਥੋਂ ਕਾਫੀ ਦੂਰੀ ਉਤੇ ਇਕ ਪੈਰ ਅਗਾਂਹ ਨੂੰ ਤੇ ਇਕ ਪਿਛਾਂਹ ਨੂੰ ਕੀਤੀ ਭੱਜਣ ਦੀ ਤਿਆਰੀ ਵਿਚ ਖਲੋਤੇ ਮੇਰੇ ਵਲ ਇੰਜ ਵੇਖ ਰਹੇ ਸਨ ਜਿਵੇਂ ਆਖ ਰਹੇ ਹੋਣ—ਕਿ ਤੂੰ ਜਿੰਨਾ ਮਰਜ਼ੀ ਜ਼ੋਰ ਲਾ ਲੈ ਸਾਨੂੰ ਨਹੀਂ ਫੜ ਸਕਦਾ। ਇਹ ਠੀਕ ਕਾਬਲੀ ਵਾਲਾ ਦਾ ਚੇਤਾ ਕਰਵਾ ਦੇਣ ਵਾਲਾ ਦ੍ਰਿਸ਼ ਸੀ। ਹੁਣ ਮੇਰੀ ਹੈਰਾਨੀ ਹਟ ਗਈ ਤੇ ਬੁਲ੍ਹਾਂ ਤੇ ਮੁਸਕਰਾਹਟ ਆ ਗਈ। ਕਮਰੇ ਵਿਚ ਆਣ ਕੇ ਫਿਰ ਆਪਣੇ ਕੰਮ ਲਗ ਪਿਆ। ਉਸ ਤੋਂ ਬਾਅਦ ਦੋ ਤਿੰਨ ਵਾਰੀ ਇਕ ਕੁੜੀ ਫਿਰ ਬਾਰੀ ਦੇ ਸਾਹਮਣੇ ਆਈ ਤੇ ਮੇਰੇ ਅੱਖਾਂ ਚੁਕਦਿਆਂ ਹੀ ਭੱਜ ਗਈ। ਦੂਸਰੇ ਦਿਨ ਅਤੇ ਫਿਰ ਤੀਸਰੇ ਦਿਨ ਵੀ ਆਈ। ਪਰ ਤੀਸਰੇ ਦਿਨ ਆਉਂਦਿਆਂ ਹੀ ਭੱਜੀ ਨਾ। ਅੱਜ ਉਹ ਗੱਲ ਕਰਨ ਦੇ ਰੌਂ ਵਿਚ ਸੀ ਤੇ ਮੈਂ ਵੀ ਸ਼ਸ਼ੀ ਭੂਸ਼ਣ ਵਾਂਗ ਕਿਤਾਬ ਛੱਡ ਕੇ ਤਖਤਪੋਸ਼ ਤੋਂ ਉਠ ਕੇ ਉਸ 'ਗਿਰੀ ਬਾਲਾ' ਜਿਹੀ ਨੂੰ ਫੜ ਲਿਆ ਤੇ ਪੁਛਿਆ—

'ਇੰਜ ਭੱਜ ਕਿਉਂ ਜਾਂਦੀ ਏਂ ਰੋਜ਼ ਹੀ ?'

'ਉਹ ਸਾਰੇ ਆਂਹਦੇ ਸਨ ਤੁਸੀਂ ਅੰਞਾਣੇ ਚੁਰਾਣ ਵਾਲੇ ਓ।'

'ਉਨ੍ਹਾਂ ਕਿਵੇਂ ਜਾਣ ਲਿਆ ?'

'ਕਿਉਂ ਤੁਹਾਡੀ ਔਹ ਐਡੀ ਸਾਰੀ ਦਾਹੜੀ ਜੁ ਏ।'

'ਦਾਹੜੀ ਤੇ ਤੁਹਾਡੇ ਰਵੀਂਦ੍ਰ ਨਾਥ ਟੈਗੋਰ ਦੀ ਮੈਥੋਂ ਵੀ ਵਡੀ ਸੀ।'

'ਕਿਉਂ ਉਹ ਤੇ ਚਿੱਟੀ ਸੀ।'

'ਹੂੰ ਤਾਂ ਕਾਲੀ ਦਾਹੜੀ ਵਾਲੇ ਲੋਕ ਅੰਞਾਣੇ ਚੁਕ ਲਿਜਾਂਦੇ ਨੇ। ਤੈਨੂੰ ਵੀ ਮੈਂ ਉਸੇ ਤਰ੍ਹਾਂ ਦਾ ਲਗਦਾ ਵਾਂ।'

'ਅਗੇ ਲਗਦੇ ਸੀ ਪਰ ਕੱਲ ਮੇਰੇ ਪਿਤਾ ਜੀ ਆਖਦੇ ਸਨ ਕਿ ਤੁਸੀਂ ਭਲੇ ਆਦਮੀ ਓ। ਨਾਲੇ ਤੁਸੀਂ ਰਵੀਂਦ੍ਰ ਨਾਥ ਦੀਆਂ ਕਿਤਾਬਾਂ ਲਿਖਦੇ ਓ। ਅੱਛਾ ਤੁਸੀਂ ਕਾਬੁਲੀ ਵਾਲਾ ਵੀ ਲਿਖੋਗੇ ?'

'ਹਾਂ ਉਹ ਤਾਂ ਮੈਂ ਪਹਿਲਾਂ ਹੀ ਲਿਖ ਚੁਕਾ ਵਾਂ...ਤੇਰੇ ਪਿਤਾ ਦਾ ਕੀ ਨਾਂ ਏ ?'

'ਸ਼੍ਰੀ ਜਿਓਤੀਨ ਵਿਸ਼ਵਾਸ।'

'ਅੱਛਾ ਤਾਂ ਔਹ ਸਾਹਮਣਾ ਬਗੀਚੇ ਵਾਲਾ ਘਰ ਤੁਹਾਡਾ ਏ ?'

'ਹੂੰ।'

'...ਤੇ ਏਨੇ ਸੁਹਣੇ ਖ਼ੁਸ਼ਬੋ ਵਾਲੇ ਫੁੱਲਾਂ ਦੇ ਬੂਟੇ ਕੀਹਨੇ ਲਾਏ ਨੇ ?'

'ਮੇਰੀ ਮਾਂ ਨੇ।...ਓਹੋ ਹੀ ਇਨ੍ਹਾਂ ਨੂੰ ਪਾਣੀ ਵੀ ਰੋਜ਼ ਦੇਂਦੀ ਏ।'

'...ਤੇ ਤੂੰ ?'

'ਮੈਂ ਵੀ ਵਿਚ-ਵਿਚ ਪਾਣੀ ਲਿਆ ਦੇਨੀ ਆਂ।'

'...ਤੇ ਸਵੇਰੇ ਗੀਤ ਵੀ ਤੂੰ ਈ ਗਾਉਨੀ ਏਂ ਨਾ ਰੋਜ਼ ਈ ?'

'ਹੂੰ, ਤੁਸੀਂ ਸੁਣਿਐਂ।'

'ਹਰ ਰੋਜ਼ ਸਵੇਰੇ ਕੰਨ ਲਾਕੇ—ਚੌਖੇਰ ਆਲੋਏ ਦੇਖੇ ਛੀਲੇਮ ਚੌਖੇਰ ਬਾਹੀਰੇ। ਤੇ 'ਆਜੀ ਝਰੋ ਝਰੋ ਮੁਖਰ ਬਾਦੋਰ ਦਿਨੇ ਜਾਨੀ ਨੇ, ਜਾਨੀ ਨੇ ਕਿਛੂ ਤੇ ਕੋਨੋ ਜੇ ਮਨ ਲਾਗੇ ਨਾ।' ਤੇ 'ਤੋਤੋਨ...' ਕਰਕੇ ਘਰੋਂ ਪਈ ਆਵਾਜ਼ ਸੁਣਦਿਆਂ ਹੀ 'ਮੈਂ ਹੁਣੇ ਆਈ' ਆਖ ਕੇ ਉਹ ਪੰਛੀ ਵਾਂਗ ਫੁਰਰ ਹੋ ਗਈ। ਅਤੇ ਮੇਰੇ ਅੰਦਰ ਜਾ ਕੇ ਬਹਿੰਦਿਆਂ ਹੀ ਮੁੜ ਵੀ ਆਈ।

'ਤੇਰਾ ਨਾਂ ਤੋਤੋਨ ਏ ?'

'ਨਹੀਂ', ਨਾਂ ਤੇ ਮੇਰਾ ਮੀਰਾ ਵਿਸ਼ਵਾਸ ਏ, ਪਰ ਬੁਲਾਉਂਦੇ ਮੈਨੂੰ ਸਾਰੇ ਤੋਤੋਨ ਕਰਕੇ ਈ ਨੇ।'

'ਪਰ, ਮੈਂ ਤੇ ਤੇਰਾ ਨਵਾਂ ਨਾਂ ਰੱਖਾਂਗਾ !'

'ਕੀ ?'

'ਪਾਖੀ।'

'ਕਿਉਂ ?'

'ਤੂੰ ਪੰਛੀ ਵਾਂਗ ਹੀ ਫੁਰਰ ਕਰਕੇ ਉਡ ਜੁ ਜਾਨੀ ਏਂ।'

'ਪਰ ਮੈਨੂੰ ਤੇ ਤੋਤੋਨ ਨਾਂ ਚੰਗਾ ਲਗਦਾ ਏ ।"

'...ਤੇ ਮੈਨੂੰ ਪਾਖੀ !'

'ਅੱਛਾ ਠੀਕ ਏ, ਤੁਹਾਨੂੰ ਗੀਤ ਸੁਣਨਾ ਚੰਗਾ ਲਗਦਾ ਏ ?'

'ਚੰਗਾ ਕੀ ਬਹੁਤ ਚੰਗਾ, ਅਤੇ ਤੂੰ ਜੋ ਏਨਾ ਸੁਹਣਾ ਗਾਉਨੀ ਏਂ.. ਬਿਲਕੁਲ ਪੰਛੀ ਦੀ ਕਿਲਕਾਰੀ ਵਾਂਗ...ਤੇ ਕਿਹੀ ਮਿੱਠੀ ਸੁਰ ਏ ਤੇਰੀ, ਬਿਲਕੁਲ ਕੋਇਲ ਵਾਂਗ । ਕਿੰਨੇ ਕੁ ਗੀਤ ਤੈਨੂੰ ਆਉਂਦੇ ਨੇ ?'

'ਇਹੋ ਪੰਜਾਹ ਕੁ ।'

'ਸਾਰੇ ਰਵੀਂਦਰ ਨਾਥ ਦੇ ਹੀ ਨਾ ।'

'ਹੈਂ ਸਭ ਰਵੀਂਦਰ ਸੰਗੀਤ ।'

'ਅੱਛਾ ਹੁਣ ਤੈਨੂੰ ਡਰ ਤੇ ਨਹੀਂ ਨਾ ਲਗਦਾ ਮੇਰੇ ਕੋਲੋਂ ?'

'ਨਹੀਂ ।'

'ਤਾਂ ਤੇ ਗੀਤ ਸੁਣਾਉਣਾ ਪਏਗਾ ।'

'ਹੁਣੇ ਹੀ ?'

'ਤੇ ਹੋਰ ਭਲਕੇ ।'

'ਭਲਕੇ ਵੀ ਸੁਣਾ ਦਿਆਂਗੀ...ਹੁਣ ਵੀ ਸੁਣਾ ਦੇਨੀ ਆਂ...ਰੋਜ਼ ਸੁਣਾ ਦਿਆ ਕਰਾਂਗੀ । ਦੱਸੋ ਕਿਹੜਾ ਗੀਤ ਸੁਣਾਵਾਂ ?'

'ਜਿਹੜਾ ਤੈਨੂੰ ਸਭ ਤੋਂ ਚੰਗਾ ਲਗਦਾ ਏ ।'

'ਤਾਂ ਚੋਖੇਰ ਆਲੋ ਏ...ਸੁਣਾਉਨੀ ਆਂ ।'

ਸ਼ਾਂਤੀ ਨਿਕੇਤਨ ਵਿਚ ਗੀਤ-ਸੰਗੀਤ ਦਾ ਪਹਿਰਾ ਹੈ । ਜਿਸ ਵੇਲੇ ਜਿਸ ਪਾਸਿਉਂ ਲੰਘੋ, ਕੋਈ ਨਾ ਕੋਈ ਸੰਗੀਤਕ ਕਲੀ ਮਿੱਠੀ ਰਸੀਲੀ ਸੁਰ ਨਾਲ ਤੁਹਾਡੇ ਕੰਨਾਂ ਵਿਚ ਅੰਮ੍ਰਿਤ ਘੋਲਦੀ ਮਿਲ ਜਾਏਗੀ । ਪਰ ਜੇ ਕੋਈ ਸਾਹਮਣੇ ਬਹਿਕੇ ਸੁਣਾਨ ਵਾਲਾ ਮਿਲ ਜਾਵੇ ਤਾਂ ਉਸ ਦਾ ਅਨੰਦ ਵੱਖਰਾ ਹੀ ਹੁੰਦਾ ਹੈ । ਦਿੱਲੀ ਦੀ ਤਲਖ਼ ਤੇ ਵਾਹੋ-ਦਾਹ ਜ਼ਿੰਦਗੀ ਵਿਚੋਂ ਨਿਕਲ ਕੇ ਕੁਝ ਚਿਰ ਲਈ ਸ਼ਾਂਤੀ ਨਿਕੇਤਨ ਗਿਆ ਸਾਂ । ਕੁਝ ਦਿਨ ਓਪਰਾ ਓਪਰਾ ਜਿਹਾ ਕੱਲਾ ਕੱਲਾ ਜਿਹਾ ਲਗਦਾ ਰਿਹਾ, ਪਰ ਜ਼ਿੰਦਗੀ ਸੁਖ ਨਾਲ ਭਰਨੀ ਸ਼ੁਰੂ ਹੋ ਗਈ । ਸ਼ਾਂਤੀ ਨਿਕੇਤਨ ਦਾ ਮਾਹੌਲ ਹਿਰਦੇ ਦੀਆਂ ਡੂੰਘਾਣਾਂ ਵਿਚ ਉਤਰਨਾ ਸ਼ੁਰੂ ਹੋ ਗਿਆ । ਘੁੰਮਦਾ, ਵੇਖਦਾ ਤੇ ਮੁੜ ਆਉਂਦਾ, ਕੋਈ ਕਾਹਲੀ ਨਾ ਰਹਿ ਗਈ ਮਨ ਵਿਚ । ਕੋਈ ਉਤੇਜਨਾ ਵੀ ਹਰ ਵੇਲੇ ਬਾਉਰਿਆਂ ਨਾ ਕਰੀ ਰੱਖਦੀ । ਬੜੀ ਸਹਿਜ ਸਰਲ ਜੀਵਨ ਜਾਤਰਾ ਚਲਦੀ ਰਹਿੰਦੀ । ਆਖ਼ਰ ਜਾਣਾ ਵੀ ਕਿਥੇ ਹੈ ਮਨੁੱਖ ਨੇ ਏਨੀ ਭੱਜੋ-ਨੱਸੀ ਤੇ ਹਫੜਾ-ਦਫੜੀ ਕਰਕੇ । ਸੁਖ ਤੇ ਸ਼ਾਂਤੀ ਲਈ ਹੀ ਤਾਂ ਮਨੁੱਖ ਏਨੀ ਬੁਰੀ ਤਰ੍ਹਾਂ ਹਫਦਾ ਰਹਿੰਦਾ ਹੈ । ਪਰ ਅੱਜ ਦੀ ਸ਼ਹਿਰੀ ਜ਼ਿੰਦਗੀ ਇਕ ਐਸੀ ਹੰਗਾਮਿਆਂ ਭਰੀ ਜ਼ਿੰਦਗੀ ਹੈ ਕਿ ਜਿਉਂ ਜਿਉਂ ਮਨੁਖ ਸੁਖ ਸ਼ਾਂਤੀ ਦੇ ਪਿੱਛੇ ਭੱਜਦਾ ਹੈ, ਤਿਉਂ ਤਿਉਂ ਉਹ ਉਸ ਤੋਂ ਹੋਰ ਦੂਰ ਹੋਰ ਵੀ ਦੁਰੇਡੀ ਹੁੰਦੀ ਜਾਂਦੀ ਹੈ । ਚੈਨ ਖੁਸ ਗਿਆ ਹੈ ਮਨੁਖ ਦਾ ।

ਪਰ ਇਸ ਸ਼ਾਂਤੀ ਨਿਕੇਤਨ ਦਾ ਮਾਹੌਲ ਇਕ ਐਸੀ ਜ਼ਿੰਦਗੀ ਦੀ ਝਲਕ ਸੀ ਜਿਸ ਵਿਚ ਕੰਮਾਂ ਵਿਚ ਲੱਗੇ ਰਹਿਕੇ ਵੀ ਭਰਪੂਰ ਛੁੱਟੀ ਦਾ ਅਨੰਦ ਮਹਿਸੂਸ ਕੀਤਾ ਜਾ ਸਕਦਾ । ਚੈਨ ਅਤੇ ਸੰਤੁਸ਼ਟਤਾ, ਸਭ ਕੁਝ ਕੁ ਕਦਮਾਂ ਉਤੇ ਹੀ ਪ੍ਰਾਪਤ, ਪਰ ਅਸੀਮ ਅਪਾਰ ਪ੍ਰਕਿਰਤੀ ਦੇ ਰੰਗਾਂ ਦੀ ਧੂਹ ਓਥੇ ਵੀ ਦੂਰ ਅਤੇ ਹੋਰ ਦੂਰ ਵਲ ਧੂਹਾਂ ਜ਼ਰੂਰ ਪਾਉਂਦੀ ਅਤੇ ਉਸ ਧੂਹ ਵਿਚ ਇਕ ਆਨੰਦ ਦਾ ਅਹਿਸਾਸ ਹੁੰਦਾ, ਤਲਖ਼ੀਆਂ ਦਾ ਹੰਭਾਅ ਨਾ ਹੁੰਦਾ ।

ਦਿੱਲੀ ਵਿਚ ਜਾਂ ਕਿਸੇ ਵੀ ਵਡੇ ਸ਼ਹਿਰ ਵਿਚ ਸਵੇਰੇ ਜਾਗਦਿਆਂ ਹੀ ਜਿਵੇਂ ਇਕ ਉਤੇਜਨਾ ਜਿਹੀ ਨਾਲ ਇਕ ਡਰ ਜਿਹੇ ਨਾਲ ਅਖ਼ਬਾਰ ਵਲ ਵੇਖੀਦਾ ਹੈ । ਰੂਸ ਤੇ ਅਮਰੀਕਾ, ਚੀਨ ਤੇ ਹਿੰਦੋਸਤਾਨ ਦੇ ਵਿਗੜਦੇ ਸੌਰਦੇ ਸੰਬੰਧ ਅਤੇ ਇਹੋ ਜਿਹੀਆਂ ਹੋਰ ਅਨੇਕਾਂ ਗੱਲਾਂ ਸ਼ਾਂਤੀ ਨਿਕੇਤਨ ਵਿਚ ਬੜੀਆਂ ਅਣੱਖੀਆਂ ਲਗਦੀਆਂ । ਕੋਈ ਆਖ਼ਰ ਨਾ ਆ ਗਈ ਲਗਦੀ । ਹਰ ਕੋਈ ਸਿਆਸਤ ਨੂੰ ਲੈ ਕੇ ਹੀ ਬੈਠਾ ਹੋਇਆ ਨਾ ਦਿਸਦਾ—ਸਗੋਂ ਸਵੇਰੇ ਉਠਦਿਆਂ ਹੀ ਪੰਛੀਆਂ ਦੀ ਕਿਲਕਾਰੀ ਸਵਾਗਤ ਕਰਦੀ । ਫਿਰ ਸੰਗੀਤ ਦੀ ਇਕ ਲਹਿਰ ਸ਼ੁਰੂ ਹੋ ਜਾਂਦੀ । ਦੂਰੋਂ ਨੇੜਿਓਂ ਬੋਲਾਂ ਨਾਲ ਭਰਪੂਰ ਰੰਗਾ ਰੰਗ ਸੁਰਾਂ ਲਗਾਤਾਰ ਕੰਨਾਂ ਨੂੰ, ਮਨ ਨੂੰ ਇਕ ਸਰਗਮ ਵਾਂਗ ਟੁਣਕਾਰਦੀਆਂ ਰਹਿੰਦੀਆਂ ।

ਕਈ ਵਾਰੀ ਤਾਂ ਉਹ ਮਾਹੌਲ ਇਕ ਸੁਪਨਾ ਜਿਹਾ ਲਗਦਾ ਜਿਸ ਵਿਚ ਅੱਜ ਦੀ ਹਲਚਲ ਭਰੀ ਜ਼ਿੰਦਗੀ ਚੋਂ ਪਾਰ ਹੋ ਕੇ ਭਵਿੱਖ ਦੀ ਉਸ ਸਰਲ ਸਹਿਜ ਜ਼ਿੰਦਗੀ ਵਿਚ ਪਹੁੰਚ ਗਿਆ ਲਗਦਾ ਜਿਸ ਦੀ ਕਲਪਨਾ ਕਰਕੇ ਹੀ ਰੋਮਾਂਚ ਹੋਣ ਲਗਦਾ ਹੈ ਤੇ ਜਿਸ ਦੇ ਨਮਿੱਤ ਅੱਜ ਕਰੋੜਾਂ ਸੁਪਨ-ਦਰਸ਼ੀ ਸੰਘਰਸ਼ ਕਰ ਰਹੇ ਹਨ । ਠੀਕ ਉਸੇ ਤਰ੍ਹਾਂ ਸੰਗੀਤਕ ਦੁਨੀਆਂ ਵਿਚ ਹੀ ਆਪਣੇ ਆਪ ਨੂੰ ਘੁੰਮਦਾ ਮਹਿਸੂਸ ਕਰ ਲੈਂਦਾ ।

ਪਰ ਇਹ ਸੰਗੀਤ ਕੋਈ ਫਿਲਮੀ ਸੰਗੀਤ ਨਹੀਂ ਸੀ, ਜਿਹੜਾ ਫ਼ਰਮਾਇਸ਼ੀ ਗੀਤਾਂ ਉਤੇ ਜੁੜਿਆ ਹੋਵੇ । ਇਸ ਵਿਚ ਵਿਸ਼ਵ ਕਵੀ ਰਵੀਂਦ੍ਰ ਨਾਥ ਦੀ ਅੰਤਰ ਆਤਮਾ ਦੇ ਬੋਲ ਹਨ ਤੇ ਉਨਾਂ ਬੋਲਾਂ ਨੂੰ ਉਨਾ ਆਪ ਹੀ ਸੁਰ ਦਿਤੀ ਹੈ ਓਹਨਾਂ ਹੀ ਭਾਵਾਂ ਦੀ । ਬੋਲ ਤੇ ਸੁਰ ਰਵੀਂਦ੍ਰ ਨਾਥ ਦੇ ਅੰਦਰੋਂ ਇਕੱਠੇ ਫੁਟਦੇ । ਹਰ ਬੋਲ ਇਕ ਰਾਗਮਈ ਸੁਰ ਦਾ ਰੂਪ ਧਾਰ ਕੇ ਕੰਠ ਚੋਂ ਨਿਕਲਦਾ । ਬੋਲ ਤੇ ਸੁਰ ਦੀ ਏਨੀ ਸਾਂਝ ਸ਼ਾਇਦ ਹੀ ਦੁਨੀਆਂ ਵਿਚ ਕਿਸੇ ਕਵੀ ਦੇ ਹਿੱਸੇ ਆਈ ਹੋਵੇ ਜਿੰਨੀ ਰਵੀਂਦ੍ਰ ਨਾਥ ਦੇ ਹਿੱਸੇ ਆਈ ਸੀ । ਇਹੋ ਕਾਰਨ ਹੈ ਕਿ ਰਵੀਂਦ੍ਰ-ਸੰਗੀਤ ਮਨੋ-ਭਾਵਾਂ ਦੇ ਪ੍ਰਗਟਾ ਦਾ ਸਭ ਤੋਂ ਸੁੰਦਰ ਜ਼ਰੀਆ ਹੈ ।

# ਗੁਰੂ ਸਾਹਿਬਾਂ ਦੇ ਬਚਨਾਂ ਉਤੇ ਵਿਸ਼ਵਾਸ ਕਰਨ ਨਾਲ ਹੀ ਜਿੱਤ ਹੋਵੇਗੀ

ਸਤਿਗੁਰੂ ਨਾਨਕ ਦੇਵ ਜੀ ਦਾ ਪਵਿਤਰ ਨਾਉਂ ਸਿੰਧ ਵਿਚ ਜਾਦੂ ਦਾ ਅਸਰ ਰਖਦਾ ਹੈ। ਅਕਾਲੀ ਤਾਂ ਇਥੇ ਥੋੜ੍ਹੇ ਜਿਹੇ ਹਨ, ਪਰ ਗੁਰੂ ਸਾਹਿਬਾਂ ਦੇ ਨਾਮ ਲੇਵਾ ਬਹੁਤ ਹਨ, ਅਤੇ ਗੁਰੂ ਗਰੰਥ ਸਾਹਿਬ ਦਾ ਪਰਕਾਸ਼ ਬੇਸ਼ੁਮਾਰ ਘਰਾਂ ਵਿਚ ਹੁੰਦਾ ਹੈ। ਸਿੰਧ ਦੀਆਂ ਉਹ ਦੇਵੀਆਂ, ਜਿਨ੍ਹਾਂ ਨੂੰ ਹੋਰ ਬਾਣੀ ਚੇਤੇ ਨਹੀਂ ਹੁੰਦੀ, ਉਹ ਘਰ ਦੇ ਕੰਮ ਕਾਜ ਕਰਨ ਤੋਂ ਪਹਿਲਾਂ ਜਪੁਜੀ ਦਾ ਪਾਠ ਜ਼ਰੂਰ ਕਰ ਲੈਂਦੀਆਂ ਹਨ। ਸਕੂਲਾਂ ਵਿਚ ਧਾਰਮਕ ਸਿਖਿਆ ਦੇਣ ਲਈ ਜਪੁਜੀ ਸਾਹਿਬ ਅਤੇ ਸੁਖਮਨੀ ਸਾਹਿਬ ਦੀਆਂ ਪੁਸਤਕਾਂ ਪੜ੍ਹਾਈਆਂ ਜਾਂਦੀਆਂ ਹਨ। ਸਨਾਤਨੀਆਂ ਦੇ ਵਡੇ ਅਖਾੜੇ ਸਾਧ ਬੇਲੇ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਰਕਾਸ਼ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਨਾਉਂ ਸਿੰਧੀਆਂ ਸੂਫੀਆਂ ਦੀ ਕਵਿਤਾ ਵਿਚ ਤਾਂ ਸ਼ਾਮਲ ਹੋ ਗਿਆ ਹੈ। ਹੁਣ ਤਕ ਸਿੰਧ ਵਿਚ ਇਕ ਛੋਟੀ ਜਿਹੀ ਥਾਂ ਅਜੇਹੀ ਮੌਜੂਦ ਹੈ ਜਿਥੇ ਕਹਾਵਤਾਂ ਦੇ ਅਨੁਸਾਰ ਗੁਰੂ ਸਾਹਿਬ ਨੇ ਲੰਮੇ ਸਫਰ ਦੇ ਮਗਰੋਂ ਦਮ ਲਿਆ ਸੀ। ਮੈਨੂੰ ਇਹ ਵੇਖ ਕੇ ਅਤੀ ਪਰਸੰਨਤਾ ਹੁੰਦੀ ਹੈ ਕਿ ਅਕਬਰ ਤੇ ਅਬੁਲ ਫ਼ਜ਼ਲ ਦੀ ਜਨਮ ਭੂਮੀ, ਸੂਫੀ ਤਹਿਜ਼ੀਬ ਦੇ ਕੇਂਦਰ ਅਤੇ ਗਵਈਏ ਤੇ ਕਵੀਆਂ ਦੇ ਘਰ ਸਿੰਧ ਦੇਸ ਵਿਚ ਵਿਚ ਗੁਰੂ ਨਾਨਕ ਦੇਵ ਜੀ ਨੇ ਭੀ ਚਰਨ ਪਾ ਕੇ ਉਸਨੂੰ ਪਵਿੱਤਰ ਕੀਤਾ। ਕਈ ਵੇਰ ਮੌਜੂਦਾ ਮੁਸੀਬਤਾਂ ਦੇ ਸਮੇਂ ਮੇਰਾ ਧਿਆਨ ਆਪ ਵਲ ਖਿਚਿਆ ਜਾਂਦਾ ਹੈ। ਮੈਂ ਜਦ ਇਹ ਵੇਖਦਾ ਹਾਂ ਕਿ ਇਕ ਬੰਨੇ ਮੰਦਰਾਂ ਵਿਚ ਸੋਨੇ ਚਾਂਦੀ ਦੇ ਢੇਰ ਲਗੇ ਹੋਏ ਹਨ ਅਤੇ ਦੂਜੇ ਪਾਸੇ ਲੱਖਾਂ ਆਦਮੀ ਭੁੱਖ ਦੇ ਮਾਰੇ ਤੜਫਦੇ ਪਏ ਹਨ। ਤਾਂ ਮੇਰਾ ਧਿਆਨ ਝਟ ਪਟ ਉਸ ਬਜ਼ੁਰਗ ਗੁਰੂ ਦੀ ਉਚ ਹਸਤੀ ਵਲ ਖਿਚਿਆ ਜਾਂਦਾ ਹੈ ਕਿ ਜਿਸਨੂੰ ਆਪਣੇ ਪਿਤਾ ਨੇ ਦੁਕਾਨ ਦੇ ਸੌਦੇ ਲਈ ਮਾਇਆ ਦਿਤੀ ਤਾਂ ਉਸ ਨੇ ਅਨਾਥਾਂ ਲਈ ਲੰਗਰ ਲਗਾ ਦਿਤਾ। ਹੁਣ ਜਦੋਂ ਕਿ ਮੁਲਕ ਨੂੰ ਏਕਤਾ ਤੇ ਇਤਫਾਕ ਦੀ ਡਾਢੀ ਲੋੜ ਹੈ ਤੇ ਅਜੇਹੇ ਸਮੇਂ ਮੈਂ ਇਹ ਵੇਖਦਾ ਹਾਂ ਕਿ ਧਰਮ ਦੇ ਨਾਉਂ ਉਪਰ ਹਿੰਦੂ-ਮੁਸਲਮਾਨਾਂ ਦੀ ਆਪੋ ਵਿਚ ਖਿਚੋਤਾਣ ਜਾਰੀ ਹੈ ਅਤੇ ਦੰਗੇ ਫਸਾਦਾਂ ਦੀ ਗਰਮ ਬਾਜ਼ਾਰੀ ਹੈ ਤਾਂ ਮੇਰਾ ਖਿਆਲ ਉਸ ਬਜ਼ੁਰਗ ਵਲ ਚਲਿਆ ਜਾਂਦਾ ਹੈ ਕਿ ਜਿਸ ਨੇ ਅੱਜ ਤੋਂ ਕੋਈ ਸਾਢੇ ਚਾਰ ਸੌ ਸਾਲ ਪਹਿਲਾਂ ਇਹ ਵਾਕ ਉਚਾਰੇ ਸੀ ਕਿ —

"ਨਾ ਹਮ ਹਿੰਦੂ ਨਾ ਮੁਸਲਮਾਨ
ਅਲਾ ਰਾਮ ਕੇ ਪਿੰਡ ਪ੍ਰਾਣ।"

ਕੀ ਫਰੀਦ ਸਾਹਿਬ ਜੋ ਇਕ ਮੁਸਲਮਾਨ ਦਰਵੇਸ਼ ਸਨ, ਗੁਰੂ ਨਾਨਕ ਸਾਹਿਬ ਦੇ ਗੂੜ੍ਹੇ ਮਿਤਰ ਨਹੀਂ ਸਨ? ਅਤੇ ਕੀ ਉਨ੍ਹਾਂ ਦੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਏ? ਕੀ ਮੁਸਲਮਾਨ ਫਕੀਰ ਹੈਰਾਨ ਹੋ ਕੇ ਇਹ ਨਹੀਂ ਕਹਿੰਦੇ ਕਿ ਬਾਬਾ ਨਾਨਕ ਵਿਚ ਹੀ ਸਾਨੂੰ ਹੁਸਨ ਖ਼ੁਦਾ ਦਿਸਦਾ ਹੈ?

ਕੀ ਅੱਜ ਦੁਖੀ ਭਾਰਤ, ਨਹੀਂ ਸਗੋਂ ਦੁਖੀ ਸੰਸਾਰ ਲਈ ਦੋ ਜਹਾਨਾਂ ਦੇ ਵਾਲੀ ਬਾਬਾ ਨਾਨਕ ਜੀ ਕੋਈ ਸੰਦੇਸ਼ਾ ਨਹੀਂ ਦਿੰਦੇ? ਆਪ ਨੇ ਜਪੁਜੀ ਸਾਹਿਬ ਵਿਚ ਉਚਾਰਿਆ ਹੈ:

"ਸੋ ਪਾਤਸਾਹੁ ਸਾਹਾ ਪਾਤਸਾਹਿਬੁ
ਨਾਨਕ ਰਹਿਣ ਰਜਾਈ!"

ਕੀ ਅਕਾਲੀ ਇਸ ਮੁਸੀਬਤ ਤੇ ਪ੍ਰੀਖਿਆ ਦੇ ਸਮੇਂ, ਉਪਰੋਕਤ ਹੁਕਮ ਉੱਤੇ ਫੁਲ ਚੜ੍ਹਾਉਣਗੇ? ਕੀ ਸਾਰੀ ਕੌਮ ਇਨ੍ਹਾਂ ਬਚਨਾਂ ਤੋਂ ਸਿਖਿਆ ਪਰਾਪਤ ਕਰੇਗੀ ਕਿ ਵਾਹਿਗੁਰੂ ਪਾਤਸ਼ਾਹਾਂ ਦਾ ਸ਼ਹਿਨਸ਼ਾਹ ਹੈ? ਹਕੂਮਤਾਂ ਕਈ ਵਾਰ ਇਸ ਸਚਾਈ ਨੂੰ ਭੁਲਾ ਦਿੰਦੀਆਂ ਹਨ ਪਰ ਕੀ ਅਸੀਂ ਭੀ ਇਸ ਅਸੂਲ ਨੂੰ ਭੁਲ ਜਾਵਾਂਗੇ?

ਪਿਛੇ ਜੇਹੇ ਇਕ ਗੁਰਦਵਾਰੇ ਵਿਚ ਅਕਾਲੀਆਂ ਦੇ ਦੀਵਾਨ ਅੰਦਰ ਮੈਂ ਤਕਰੀਰ ਕੀਤੀ ਸੀ। ਉਸ ਵੇਲੇ ਸਾਰੇ ਆਕਾਸ਼ ਵਿਚ ਆਤਮਕ ਸ਼ਕਤੀ ਹੀ ਪਰਵੇਸ਼ ਕਰ ਰਹੀ ਸੀ। ਮੇਰੀ ਤਕਰੀਰ ਦੇ ਆਰੰਭ ਤੋਂ ਪਹਿਲਾਂ ਉਨ੍ਹਾਂ ਅਕਾਲੀਆਂ ਨੇ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਬੁਲ਼ਾਇਆ, ਅਤੇ ਪੰਜ ਵੇਰ ਦੁਹਰਾਇਆ। ਜੈਕਾਰੇ ਸਜਾਉਣ ਸਮੇਂ, ਉਨ੍ਹਾਂ ਦੇ ਸਾਹਮਣੇ ਪੰਜਾਂ ਪਿਆਰਿਆਂ ਦੀ ਯਾਦ ਤਾਜ਼ਾ ਸੀ। ਜੋ ਆਪਣੇ ਗੁਰੂ ਅਤੇ ਧਰਮ ਦੀ ਖਾਤਰ ਸ਼ਹੀਦ ਹੋਏ ਸੀ। ਉਸ ਵੇਲੇ ਉਨ੍ਹਾਂ ਦੇ ਸੀਨਿਆਂ ਵਿਚ ਆਪਣੇ ਲੀਡਰਾਂ ਉਪਰ, ਸਰਕਾਰ ਵਲੋਂ ਹੋਈ ਧਕੜਸ਼ਾਹੀ ਦਾ ਨਕਸ਼ਾ ਮੌਜੂਦ ਸੀ। ਇਹ ਜੈਕਾਰਾ ਉਨ੍ਹਾਂ ਸੱਚੇ ਦਿਲ ਨਾਲ ਲਗਾਇਆ ਸੀ। ਮੈਂ ਉਸ ਵੇਲੇ ਆਪਣੇ ਆਪ ਨੂੰ ਕਿਹਾ ਕਿ ਨਿਰਸੰਦੇਹ ਇਹ ਸੱਚੇ

ਭਗਤ ਹਨ ਅਤੇ ਇਹਨਾਂ ਗੁਰੂ ਸਾਹਿਬਾਂ ਦੇ ਉਸ ਸ਼ਬਦ ਨੂੰ ਕਿ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੈ" ਨਹੀਂ ਭੁਲਾਇਆ। ਸਿਖ ਪੰਚਾਇਤੀ ਰਾਜ ਦੇ ਹੱਕ ਵਿਚ ਹਨ। ਸੰਸਾਰੀ ਬਾਦਸ਼ਾਹ ਉਨ੍ਹਾਂ ਦੀ ਨਜ਼ਰ ਵਿਚ ਉਨ੍ਹਾਂ ਦੇ ਬਰਾਬਰ ਦਾ ਹੈ, ਪਰ ਇਕ ਬਜ਼ੁਰਗ ਹਸਤੀ ਗਿਣਿਆ ਜਾਂਦਾ ਹੈ ਤੇ ਇਸ ਤੋਂ ਵਡਾ ਸ਼ਾਹਿਨਸ਼ਾਹ' ਹੈ। ਜਿਸ ਵੇਲੇ ਹਕੂਮਤ ਅਕਾਲ ਪੁਰਖ ਨੂੰ ਭੁਲਾ ਦਿੰਦੀ ਹੈ ਤਾਂ ਰੱਬਤ ਦ ਫ਼ਰਜ਼ ਸਾਫ਼ ਹੈ ਕਿ ਉਹ ਸਿਰਜਨਹਾਰ ਦੀ ਮਰਜੀ ਅਨੁਸਾਰ ਕੰਮ ਕਰੇ ਇਸ ਵਿਸ਼ਵਾਸ ਅਤੇ ਭਰੋਸੇ ਉੱਤੇ ਹੀ ਸਿੱਖਾਂ ਨੇ ਆਪਣੇ ਗੁਰੂ ਗੁਰੂ ਸਾਹਿਬਾਂ ਦੇ ਵੇਲੇ ਫੁਲ ਚੜ੍ਹਾ ਕੇ ਆਪਣਾ ਰਾਜ ਕਾਇਮ ਕਰ ਦਿਖਾਇਆ। ਇਸ ਵਿਸ਼ਵਾਸ ਦੁਆਰਾ ਅਜੇਹੀ ਤਾਕਤ ਉਪਜਦੀ ਹੈ ਜਿਸ ਨਾਲ ਕੌਮਾਂ ਬਣਦੀਆਂ ਹਨ ਅਤੇ ਨਵੀਂ ਸਭਿਅਤਾ ਦਾ ਵਜੂਦ ਹੁੰਦਾ ਹੈ ਕਿ ਉਹ ਪਾਤਸ਼ਾਹਾਂ ਦਾ ਸ਼ਾਹ ਹੈ ਅਤੇ ਸਾਡਾ ਫਰਜ਼ ਹੈ ਕਿ ਉਸ ਦੇ ਹੁਕਮ ਵਿਚ ਚਲੀਏ। ਯੂਰਪ ਵਿਚ ਵਡੇ ਵਡੇ ਸਿਆਣੇ ਹੋਏ ਹਨ ਅਤੇ ਕਈ ਸਿਆਣੇ ਹਿੰਦੁਸਤਾਨ ਅੰਦਰ ਇਸ ਵੇਲੇ ਮੌਜੂਦ ਹਨ, ਜੋ ਇਹ ਸਮਝਦੇ ਹਨ ਕਿ ਰਾਜਸੀ ਪ੍ਰੋਗਰਾਮ ਦੀ ਰਾਹੀਂ ਦੁਨੀਆਂ ਨੂੰ ਮੁਢਲੀ ਹਾਲਤ ਵਿਚ ਲਿਆਇਆ ਜਾ ਸਕਦਾ ਹੈ। ਪਰੰਤੂ ਇਸ ਵੇਲੇ ਰਾਜਸੀ ਸਕੀਮਾਂ ਤੋਂ ਵਧ ਕੇ ਕਿਸੇ ਹੋਰ ਉੱਚੀ ਵਸਤੂ ਦੀ ਲੋੜ ਹੈ। ਦੁਨੀਆਂ ਨੂੰ ਨਵੀਂ ਰੰਗਤ ਦੇਣ ਲਈ ਅੰਦਰਲੀ ਰਬੀ ਤਾਕਤ ਦੀ ਲੋੜ ਹੈ। ਸੋ ਹਿੰਦ ਦੀ ਆਜ਼ਾਦੀ ਲਈ ਰਾਜਸੀ ਸਰਗਰਮੀ ਦੀ ਨਿਸਬਤ ਰੱਬੀ ਤਾਕਤ ਦੀ ਲੋੜ ਹੈ ਤੇ ਇਹੋ ਜੇਹੇ ਦ੍ਰਿੜ ਵਿਸ਼ਵਾਸ ਦੀ ਜ਼ਰੂਰਤ ਹੈ ਜਿਸ ਦੇ ਸਰੂਰ ਵਿਚ ਮਤਾ ਹੋਇਆ, ਗੁਰੂ ਨਾਨਕ ਕਹਿ ਰਿਹਾ ਹੈ: "ਸੋ ਪਾਤਸਾਹ ਸਾਹਾ ਪਾਤਸਾਹਿਬ, ਨਾਨਕ ਰਹਿਣ ਰਜਾਈ" ਇਸ ਵਿਸ਼ਵਾਸ ਦੁਆਰਾ ਗੁਰੂ ਸਾਹਿਬਾਂ ਦੇ ਜ਼ਮਾਨੇ ਵਿਚ ਸਿਖਾਂ ਦੇ ਦਿਲਾਂ ਅੰਦਰ ਜੋਸ਼ ਆਇਆ ਕਿ ਜਿਸ ਦੀ ਮਦਦ ਨਾਲ ਉਨ੍ਹਾਂ ਦੁਨੀਆਂ ਵਿਚ ਅਜੇਹੇ ਕੰਮ ਕਰ ਵਿਖਾਲੇ ਕਿ ਜਿਨ੍ਹਾਂ ਨੂੰ ਵੇਖ ਕੇ ਸਾਰੀ ਦੁਨੀਆਂ ਹੱਕੀ ਬੱਕੀ ਹੋ ਰਹੀ ਹੈ, ਇਸੇ ਯਕੀਨ ਨਾਲ ਅਜ ਭੀ ਸਾਡੇ ਅੰਦਰ ਉਹ ਤਾਕਤ ਪੈਦਾ ਹੋਵੇਗੀ, ਜੋ ਆਜ਼ਾਦ ਭਾਰਤ ਦੀ ਤਵਾਰੀਖ ਦਾ ਆਰੰਭ ਕਰੇਗੀ ਅਤੇ ਜੇ ਇਹੋ ਵਿਸ਼ਵਾਸ ਅਤੇ ਭਰੋਸਾ ਸਾਡੇ ਦਿਲਾਂ ਉੱਤੇ ਕਾਬੂ ਪਾ ਲਵੇ ਤਾਂ ਪੂਰਨ ਆਸ ਹੈ ਕਿ ਨਵੀਂ ਸਭਿਅਤਾ ਤੇ ਨਵੀਂ ਦੁਨੀਆਂ ਦਾ ਆਰੰਭ ਹੋ ਜਾਵੇਗਾ—

"ਸੋ ਪਾਤਸਾਹ ਸਾਹਾਂ ਪਾਤਸਾਹਿਬ, ਨਾਨਕ ਰਹਿਣ ਰਜਾਈ।"

ਵਲੋਂ :

ਪ੍ਰਿੰਸੀਪਲ ਟੀ. ਐਲ. 'ਵਸਵਾਨੀ' ਕਰਾਚੀ
("ਅਕਾਲੀ ਤੇ ਪ੍ਰਦੇਸੀ" ਅੰਮ੍ਰਿਤਸਰ, ੨੩ ਨਵੰਬਰ ਸੰਨ ੧੯੨੩)

---

## ਵਰਿਆਮ ਨੂੰ ਸਹਿਯੋਗ

**ਜਥਦਾਰ ਸੇਵਾ ਸਿੰਘ ਮੱਲੇਵਾਲੇ** ਰਮੇਸ਼ ਨਗਰ ਨਵੀਂ ਦਿੱਲੀ ਵਲੋਂ ਆਪਣੀ ਧਰਮ ਮਾਤਾ ਸ੍ਰੀਮਤੀ ਚੰਨਣ ਕੌਰ ਜੀ ਕਾਨ੍ਹਪੁਰ ਵਾਲਿਆਂ ਦੀ ਯਾਦ ਵਿਚ ਅੱਸੀ ਰੁਪਏ ਵਰਿਆਮ ਲਈ ਭੇਜੇ ਹਨ। ਇਸੇ ਤਰ੍ਹਾਂ ਵਿਸ਼ਵਕਰਮਾ ਦਿਵਸ ਦੇ ਮੌਕੇ ਤੇ ਉਹਨਾਂ ਨੇ ੨੫੦ ਰੁਪਏ ਵਰਿਆਮ ਵਾਸਤੇ ਅਰਪਿਤ ਕੀਤੇ ਹਨ।

**ਸ. ਮਹਿੰਦਰ ਸਿੰਘ ਮਿਲਾਪ ਪ੍ਰਾਪਰਟੀ ਡੀਲਰ ਦਿਲੀ** ਵਲੋਂ ੨੫੦ ਰੁਪਏ ਵਰਿਆਮ ਨੂੰ ਸਹਿਯੋਗ ਵਜੋਂ ਭੇਜੇ ਹਨ। ਇਹ ਮਾਇਆ ਉਹਨਾਂ ਆਪਣੀ ਪਤਨੀ ਬੀਬੀ ਗੁਰਤੇਜ ਕੌਰ ਨਮਿਤ ਭੇਜੀ ਹੈ ਜੋ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਸਨ। ਉਹਨਾਂ ਨਮਿਤ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿੱਲੀ ਵਿਚ ਸਮਾਗਮ ਹੋਇਆ ਕੀਰਤਨ ਅਤੇ ਪਾਠ ਦੇ ਭੋਗ ਪਾਏ ਗਏ।

**ਮਾਤਾ ਕੁਲਦੀਪ ਕੌਰ ਰਾਜੌਰੀ ਗਾਰਡਨ ਦਿੱਲੀ ਦੇ ਪਰਿਵਾਰ** ਵਲੋਂ ਮਾਤਾ ਜੀ ਦੀ ਯਾਦ ਵਿਚ ਮੇਲਾ ਕੀਤਾ ਗਿਆ। ਇਸ ਸਮੇਂ ਵਖ ਵਖ ਕਾਰਜਾਂ ਹਿਤ ਪੰਜ ਪਾਠਾਂ ਦ ਭੋਗ ਪਾਏ ਗਏ। ਵਰਿਆਮ ਨੂੰ ੧੦੦ ਰੁਪਏ ਸਹਿਯੋਗ ਦਿਤਾ ਗਿਆ।

**ਸੰਤ ਬਾਲ ਸਿੰਘ ਧਾਰੀਵਾਲ (ਨਾਰੋਵਾਲ) ਵਾਲੇ** ਪਿਛਲੇ ਦਿਨੀਂ ਚੜ੍ਹਾਈ ਕਰ ਗਏ। ੩ ਜਨਵਰੀ ਨੂੰ ਨਾਮਧਾਰੀ ਧਰਮਸਾਲਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਠਾਂ ਦੇ ਭੋਗ ਪਾਏ ਗਏ। ਦੀਵਾਨ ਸਜੇ। ਵਰਿਆਮ ਵਾਸਤੇ ਇਕ ਸੌ ਰੁਪਏ ਸਹਿਯੋਗ ਦਿਤਾ ਗਿਆ।

(ਰਾਹੀਂ ਸੰਤ ਸਤਨਾਮ ਸਿੰਘ ਦਿੱਲੀ)

# ਵਡਿਆਈ

—ਲਖਵਿੰਦਰ ਸਿੰਘ ਬਾਜਵਾ

ਇਕ ਵਾਰ ਇਕ ਰਾਜਾ ਸਵੇਰ ਦੀ ਸੈਰ ਨੂੰ ਨਿਕਲਿਆ। ਮੌਸਮ ਬਹੁਤ ਵਧੀਆ ਤੇ ਖੁਸ਼ਗਵਾਰ ਸੀ। ਸਾਉਣ ਦੇ ਮਹੀਨੇ ਦੀ ਪਹਿਲੀ ਬਰਸਾਤ ਹੋ ਕੇ ਹਟੀ ਸੀ। ਠੰਡੀ ਠੰਡੀ ਹਵਾ ਵਗ ਰਹੀ ਸੀ। ਜਦੋਂ ਰਾਜਾ ਸ਼ਹਿਰ ਤੋਂ ਦੂਰ ਗਿਆ ਤਾਂ ਉਸ ਨੂੰ ਇਕ ਤਰਫੋਂ ਰੁੱਖਾਂ ਦੇ ਝੁੰਡਾਂ ਵਿਚੋਂ ਬੜੀ ਸੁਰੀਲੀ ਅਤੇ ਦਿਲਚਸਪ ਅਵਾਜ਼ ਸੁਣਾਈ ਦਿਤੀ। ਰਾਜੇ ਨੇ ਰਥਵਾਨ ਨੂੰ ਹੁਕਮ ਦਿਤਾ ਕਿ ਰਥ ਨੂੰ ਉਧਰ ਮੋੜਿਆ ਜਾਵੇ ਜਿਧਰੋਂ ਆਵਾਜ਼ ਆ ਰਹੀ ਹੈ।

ਜਦੋਂ ਰਾਜੇ ਨੇ ਕੋਲ ਜਾ ਕੇ ਵੇਖਿਆ ਤਾਂ ਕੀ ਵੇਖਦਾ ਹੈ ਕਿ ਇਕ ਗਰੀਬ ਜਿਹਾ ਆਦਮੀ ਕੁਦਰਤ ਦੀ ਉਸਤਤ ਵਿਚ ਕਵਿਤਾ ਗਾ ਰਿਹਾ ਹੈ ਅਤੇ ਆਪਣੇ ਹੀ ਰੌਂ ਵਿਚ ਮਸਤ ਹੈ।

ਰਾਜੇ ਨੇ ਉਸਨੂੰ ਬੁਲਾਇਆ ਤਾਂ ਉਸ ਦੀ ਬਿਰਤੀ ਟੁਟੀ। ਰਾਜੇ ਨੂੰ ਵੇਖ ਕੇ ਉਹ ਘਬਰਾ ਗਿਆ ਅਤੇ ਹੱਥ ਜੋੜ ਕੇ ਖੜ੍ਹਾ ਹੋ ਗਿਆ। ਰਾਜਾ ਉਸਨੂੰ ਦਰਬਾਰ ਵਿਚ ਪੇਸ਼ ਹੋਣ ਲਈ ਕਹਿਕੇ ਚਲਾ ਗਿਆ।

ਅਗਲੇ ਦਿਨ ਜਦੋਂ ਗਰੀਬ ਕਵੀ ਰਾਜ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਰਾਜੇ ਨੇ ਉਸਨੂੰ ਹੁਕਮ ਦਿਤਾ ਕਿ ਅਜ ਤੋਂ ਮੈਂ ਤੈਨੂੰ ਆਪਣਾ ਰਾਜ ਕਵੀ ਥਾਪਦਾ ਹਾਂ ਤੈਨੂੰ ਮੇਰੇ ਦਰਬਾਰ ਵਿਚ ਕਵਿਤਾ ਪਾਠ ਕਰਨਾ ਹੋਵੇਗਾ।

ਪਰ ਮੈਨੂੰ ਬੋਲਣਾ ਕੀ ਪਵੇਗਾ? ਰਾਜਨ ਕਵੀ ਨੇ ਪੁਛਿਆ, ਤਾਂ ਕੋਲੋਂ ਇਕ ਵਜ਼ੀਰ ਨੇ ਆਖਿਆ, ਰਾਜਾ ਜੀ ਦੀ ਉਸਤਤੀ। ਤੈਨੂੰ ਮਹਾਰਾਜ ਦੀ ਤਾਰੀਫ ਵਿਚ ਕਵਿਤਾਵਾਂ ਗਾਉਣੀਆਂ ਹੋਣਗੀਆਂ।

ਮੈਂ ਅਜਿਹਾ ਨਹੀਂ ਕਰ ਸਕਦਾ ਕਵੀ ਨੇ ਜੁਆਬ ਦਿਤਾ।

ਰਾਜੇ ਨੇ ਹੈਰਾਨ ਹੋ ਕੇ ਪੁਛਿਆ ਕਿ ਤੂੰ ਕੁਦਰਤ ਦੀ ਉਸਤਤੀ ਵਿਚ ਏਨੀ ਵਧੀਆ ਕਵਿਤਾ ਗਾ ਸਕਦਾ ਹੈ ਤਾਂ ਮੇਰੀ ਪ੍ਰਸੰਸਾ ਵਿਚ ਕਿਉਂ ਨਹੀਂ ਗਾ ਸਕਦਾ?

ਵੇਖ ਰਾਜਨ, ਕਵੀ ਨੇ ਜੁਆਬ ਦਿਤਾ। ਸਭਨਾਂ ਦਾ ਮਾਲਕ ਪ੍ਰਮਾਤਮਾ ਹੈ। ਅਸੀਂ ਸਾਰੇ ਉਸ ਦੀ ਪ੍ਰਜਾ ਹਾਂ। ਕੁਦਰਤ ਨੇ ਮੀਂਹ ਪਾ ਕੇ ਆਪਣੀ ਪ੍ਰਜਾ ਤੇ ਮਿਹਰਬਾਨੀ ਕੀਤੀ ਹੈ, ਇਸ ਲਈ ਮੈਂ ਉਸ ਦੀ ਪ੍ਰਜਾ ਹੁੰਦਾ ਹੋਇਆ ਉਸ ਦਾ ਸ਼ੁਕਰ ਗੁਜ਼ਾਰ ਹੋ ਰਿਹਾ ਸਾਂ। ਮੈਂ ਰੱਬ ਦੇ ਗੁਣਾਂ ਤੋਂ ਪਰਿਚਿਤ ਹਾਂ ਕੀ ਤੇਰੀ ਪ੍ਰਜਾ ਦੇ ਲੋਕ ਤੇਰੇ ਗੁਣਾਂ ਨੂੰ ਨਹੀਂ ਜਾਣਦੇ, ਕੀ ਤੇਰਾ ਗੁਣ ਗਾਨ ਨਹੀਂ ਕਰਦੇ। ਜੇ ਅਜਿਹਾ ਹੈ ਤਾਂ ਮੈਨੂੰ ਤੇਰੀ ਉਸਤਤ ਪ੍ਰਜਾ ਨੂੰ ਸਨੌਣ ਦੀ ਕੋਈ ਜ਼ਰੂਰਤ ਨਹੀਂ ਹੈ।

ਅਸਲ ਵਡਿਆਈ ਉਹ ਹੁੰਦੀ ਹੈ ਜੋ ਪਿਠ ਪਿਛੇ ਕੀਤੀ ਜਾਵੇ। ਮੂੰਹ ਤੇ ਵਡਿਆਈ ਸੁਣਨ ਵਾਲਾ ਮਨੁਖ ਮਹਾਨ ਨਹੀਂ ਹੋ ਸਕਦਾ। ਇਸ ਲਈ ਮੈਂ ਤੇਰੇ ਦਰਬਾਰ ਵਿਚ ਨਹੀਂ ਬੋਲਾਂਗਾ। ਜੇ ਤੂੰ ਆਪਣੀ ਵਡਿਆਈ ਚਾਹੁੰਦਾ ਹੈ ਤਾਂ ਆਪਣੀ ਪ੍ਰਜਾ ਨੂੰ ਏਨਾ ਸੁਖ ਦੇ ਕੇ ਤੇਰੀ ਸਚੀ ਤਾਰੀਫ ਜਨ ਜਨ ਦੇ ਮੂੰਹ ਵਿਚੋਂ ਨਿਕਲੇ। ਜਦੋਂ ਅਜਿਹਾ ਹੋਵੇਗਾ ਤਾਂ ਮੈਂ ਖੁਦ ਤੇਰੇ ਦਰਬਾਰ ਵਿਚ ਆ ਕੇ ਬੋਲਾਂਗਾ। ਧਨ ਲਈ ਕੀਤੀ ਹੋਈ ਵਡਿਆਈ ਕੋਈ ਵਡਿਆਈ ਨਹੀਂ ਹੁੰਦੀ। ਜਦੋਂ ਉਸਤਤ ਮਨ ਦੀ ਤਹਿ ਚੋਂ ਖੁਦ ਨਿਕਲਦੀ ਹੈ ਤਾਂ ਉਹੋ ਹੀ ਸਚੀ ਉਸਤਤ ਹੁੰਦੀ ਹੈ। ਧਨ ਦਾ ਬਦਲਾ ਕਲਾ ਨਹੀਂ ਹੁੰਦਾ ਕਲਾ ਦਾ ਬਦਲਾ ਧਨ ਜ਼ਰੂਰ ਹੋ ਸਕਦਾ ਹੈ। ਏਨਾ ਕਹਿ ਕੇ ਕਵੀ ਚਲਿਆ ਗਿਆ।

ਰਾਜੇ ਨੂੰ ਸਾਰੀ ਰਾਤ ਨੀਂਦ ਨਾ ਆਈ। ਕਵੀ ਦੀਆਂ ਕਹੀਆਂ ਹੋਈਆਂ ਗਲਾਂ ਵਾਰ ਵਾਰ ਉਸ ਦੇ ਦਿਮਾਗ ਵਿਚ ਚਕਰ ਕਟ ਰਹੀਆਂ ਸਨ। ਉਸਨੂੰ ਖਾਹਸ਼ ਜਾਗੀ ਕਿ ਪਤਾ ਕੀਤਾ ਜਾਵੇ, ਉਸ ਦੀ ਪ੍ਰਜਾ ਦੇ ਲੋਕ ਉਸ ਨੂੰ ਕਿਸ ਤਰ੍ਹਾਂ ਚਾਹੁੰਦੇ ਹਨ। ਰਾਜਾ ਭੇਸ ਬਦਲ ਕੇ ਨਿਕਲਿਆ ਪਰ ਪਰਜਾ ਦੇ ਮੂੰਹੋਂ ਆਪਣੀ ਨਿੰਦਿਆ ਹੀ ਸੁਣ ਕੇ ਆਇਆ।

ਰਾਜੇ ਦੇ ਮਨ ਨੂੰ ਡੂੰਘੀ ਠੇਸ ਪਹੁੰਚੀ ਉਸ ਨੇ ਰਾਜ ਪ੍ਰਬੰਧ ਵਿਚ ਸੁਧਾਰ ਕੀਤੇ ਆਪ ਜਾ ਕੇ ਗੁਪਤ ਰੂਪ ਵਿਚ ਪ੍ਰਜਾ ਦੇ ਦੁਖ ਤਕਲੀਫ ਵੇਖੇ ਅਤੇ ਉਹਨਾਂ ਨੂੰ ਦੂਰ ਕੀਤਾ।

ਉਹੋ ਹੀ ਮੌਸਮ ਸੀ, ਉਹੋ ਹੀ ਸਮਾਂ ਸੀ, ਜਦੋਂ ਉਹਨਾਂ ਹੀ ਬ੍ਰਿਖਾਂ ਦੇ ਝੁੰਡ ਵਿਚੋਂ ਰਾਜੇ ਨੂੰ ਫੇਰ ਸੁਰੀਲੀ ਅਵਾਜ਼ ਆਈ। ਨੇੜੇ ਜਾ ਕੇ ਦੇਖਿਆ ਸੁਣਿਆ ਤਾਂ ਕਵੀ ਕੁਦਰਤ ਦੇ ਨਾਲ ਨਾਲ ਰਾਜੇ ਦਾ ਵੀ ਗੁਣ ਗਾਨ ਕਰ ਰਿਹਾ ਹੈ।

# ਲਖਨਊ ਵਿਚ ਸਮਾਗਮ

ਲਖਨਊ ਦੇ ਰਾਵਿੰਦਰਾਲਯ ਹਾਲ ਵਿਚ ਹੋਏ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦੀ ਪੁਰਾਣੀ ਯਾਦ ਅਜੇ ਤਕ ਤਾਜ਼ਾ ਹੈ। ੩੧ ਜਨਵਰੀ ਤੋਂ ੩ ਫਰਵਰੀ ਤਕ ਬਸੰਤ ਪੁਰਬ ਦੇ ਨਾਲ ਹੀ ਲਖਨਊ ਦੀ ਜਨਤਾ ਨੇ ਇਕ ਅਨੋਖਾ ਸੰਗੀਤ ਸਮਾਰੋਹ ਦੇਖਿਆ ਸੀ। ਜਿਥੇ ਕਲਾਕਾਰ ਤਾਂ ਉਸਤਾਦ ਵਲਾਇਤ ਖਾਂ ਉਸਤਾਦ ਅਮਜਦ ਅਲੀ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਬਿਰਜੂ ਮਹਾਰਾਜ ਅਤੇ ਸ੍ਰੀ ਰਾਜਨ ਸਾਜਨ ਮਿਸ਼ਰਾ ਸਮੇਤ ਭਾਰਤ ਦੇ ਕਲਾ ਜਗਤ ਦੀ ਚੋਟੀ ਤੇ ਸਥਾਪਤ ਆਏ ਸਨ ਪਰ ਦਾਖਲਾ ਬਿਲਕੁਲ 'ਨਿਸ਼ੁਲਕ' ਸੀ। ਕੋਈ ਵੀ ਸੁਣ ਸਕਦਾ ਸੀ। ਇਸ ਗਲ ਨੇ ਕਲਾ ਪਰੇਮੀਆਂ, ਰੇਡੀਓ ਟੀ. ਵੀ. ਆਦਿਕ ਪਰਚਾਰ ਮਾਧਿਅਮਾਂ ਦਾ ਭਰਪੂਰ ਧਿਆਨ ਆਪਣੇ ਵਲ ਖਿਚਿਆ ਸੀ। ਅਸਾਂ ਵੀ ਹਫਤਾ ਭਰ ਦੋਸਤਾਂ ਮਿਤਰਾਂ ਲੇਖਕਾਂ ਸੰਗੀਤਕਾਰਾਂ ਅਖਬਾਰ ਨਵੀਸਾਂ ਦੇ ਸੰਗ ਸਾਥ ਵਿਚ ਕੀਰਤਨ ਅਤੇ ਸੰਗੀਤ ਦੀ ਖੁਸ਼ਬੋਦਾਰ ਪੌਣ ਦੇ ਨਾਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੁਕਲ ਦੀ ਨਿਘੀ ਮਹਿਕ ਮਾਣੀ ਸੀ। ਪਰਮ ਸੁਖ ਵਾਲਾ ਇਹ ਹਫਤਾ ਅਜੇ ਕਲ ਦੀ ਯਾਦ ਲਗਦਾ ਹੈ ਪਰ ਹਿਸਾਬ ਲਾਇਆ ਤਾਂ ਇਸਨੂੰ ਅਠਾਰਾਂ ਸਾਲ ਹੋ ਗਏ ਹਨ। ਸੰਨ ੧੯੭੯ ਵਿਚ ਇਹ ਸਮਾਗਮ ਹੋਇਆ ਸੀ। ਇਸ ਮਹਾ ਸਮਾਗਮ ਤੇ ਖਰਚ ਕਰਨ ਵਾਲੇ ਸ. ਹਰਭਜਨ ਸਿੰਘ 'ਠੇਕੇਦਾਰ' ਪਹਿਲੀ ਵਾਰ ਹੀ ਸਾਡੇ ਸੰਪਰਕ ਵਿਚ ਆਏ ਸਨ, ਪਹਿਲੀ ਵਾਰ ਹੀ ਕਿਸੇ ਨੇ ਸਮਾਗਮ ਦੀਆਂ ਅਣਗਿਣਤ ਤਸਵੀਰਾਂ ਸਾਡੇ ਹਵਾਲੇ ਕੀਤੀਆਂ ਅਤੇ ਪਹਿਲੀ ਵਾਰ ਇਹਨਾਂ ਤਸਵੀਰਾਂ ਸਹਿਤ ਸਮਾਗਮ ਦੀ ਵਿਸਥਾਰਤ ਰਿਪੋਰਟ ਵਰਿਆਮ ਦੇ ਪੰਨਿਆਂ ਤੇ ਛਾਪ ਕੇ ਵਰਿਆਮ ਦਾ ਯਾਦਗਾਰੀ ਵਿਸ਼ੇਸ਼ ਅੰਕ ਛਾਪਿਆ ਗਿਆ। ਪੰਜਾਬੀ ਪਤਰਕਾਰੀ ਦੇ ਇਤਿਹਾਸ ਵਿਚ ਇਹ ਆਪਣੇ ਆਪ ਵਰਗਾ ਨਿਵੇਕਲਾ ਜਤਨ ਅਜੇ ਤਕ ਸਿਰਮੌਰ ਹੈ। ਸ਼ਾਸਤਰੀ ਸੰਗੀਤ ਅਤੇ ਸੰਗੀਤਕਾਰਾਂ ਬਾਰੇ ਵਿਸਥਾਰਤ ਰਿਪੋਰਟ ਵਰਿਆਮ ਦੀ ਪਹਿਲ ਸੀ। ਜੋ ਅਜੇ ਵੀ ਕਾਇਮ ਹੈ। ਪਿਛਲ ਝਾਤ ਮਾਰਿਆਂ ਇਹ ਸਾਰਾ ਕੁਝ ਅਭੁਲ ਯਾਦ ਬਣ ਗਿਆ ਹੈ। ਇਹ ਸ. ਹਰਭਜਨ ਸਿੰਘ ਹੋਰਾਂ ਦੇ ਵਰਿਆਮ ਨਾਲ ਸੰਪਰਕ ਦੀ ਸ਼ੁਰੂਆਤ ਸੀ। ਸ. ਹਰਭਜਨ ਸਿੰਘ ਹੋਰਾਂ ਫੇਰ ਔਰੰਗਾਬਾਦ ਮਹਾਰਾਸ਼ਟਰ ਵਿਚ ਕੋਈ ਨਾ ਕੋਈ ਸਮਾਗਮ ਰਚਾਈ ਰਖਿਆ। ਕਦੇ ਸੰਗੀਤ ਦਾ ਕਦੇ ਧਾਰਮਕ ਅਤੇ ਕਦੇ ਆਪਣੇ ਵਡੇ ਪ੍ਰਾਜੈਕਟਾਂ ਡੈਮਾਂ ਦੀ ਉਸਾਰੀ ਦੇ ਮਹੂਰਤਾਂ ਦਾ। ਜਿਥੇ ਉਹ ਹਰ ਕਾਰਜ ਸਤਿਗੁਰੂ ਜੀ ਦੇ ਆਸ਼ੀਰਵਾਦ ਅਤੇ ਉਹਨਾਂ ਦੀ ਪਾਵਨ ਹਜ਼ੂਰੀ ਵਿਚ ਕਰਦੇ ਰਹੇ ਉਥੇ ਉਹ ਨਾਲ ਨਾਲ ਸਾਨੂੰ ਵੀ ਸਦਾ ਯਾਦ ਰਖਦੇ। ਸਫਰ ਭਾਵੇਂ ਰੇਲ ਦਾ ਹੋਵੇ ਜਾਂ ਹਵਾਈ ਜਹਾਜ਼ ਦਾ ਉਹ ਸਾਨੂੰ ਭੁਲੇ ਨਹੀਂ ਅਤੇ ਇਸ ਵਾਰ ਜਦੋਂ ਉਹਨਾ ਲਖਨਊ ਪੁਜਣ ਲਈ ਕਿਹਾ ਤਾਂ ਅੰਦਾਜ਼ਾ ਸੀ ਕਿ ਜ਼ਰੂਰ ਦੋ ਦਿਨ ਸੁਖ ਦੇ ਮਿਲਣੇ ਹਨ। ਰੋਜ਼ਾਨਾ ਭੱਜ ਦੌੜ ਵਿਚੋਂ ਅਜਿਹਾ ਸਮਾਂ ਮੁਸ਼ਕਲ ਨਾਲ ਹੀ ਮਿਲਦਾ ਹੈ। ਸਮਾਗਮ ਸੀ ੧੦੧ ਅਖੰਡ ਪਾਠਾਂ ਦੀ ਲੜੀ ਦੀ ਸਮਾਪਤੀ ਦਾ। ਸ. ਹਰਭਜਨ ਸਿੰਘ ਭਾਵੇਂ ਹੁਣ ਔਰੰਗਾਬਾਦ ਰਹਿੰਦੇ ਹਨ ਪਰ ਸਮਾਗਮ ਉਹਨਾਂ ਦੇ ਪੁਰਾਣੇ ਸ਼ਹਿਰ ਲਖਨਊ ਵਿਚ ਹੀ ਸੀ। ਇਥੇ ਉਹਨਾਂ ਦੀ ਇਕ ਕੋਠੀ ਸੀ ਜਿਸ ਵਿਚ ਕੋਈ ਪੰਜ ਹਜ਼ਾਰ ਮੁਰੱਬਾ ਗਜ਼ ਤਾਂ ਇਮਾਰਤ ਸੀ ਅਤੇ ਉਨੀ ਕੁ ਹਜ਼ਾਰ ਮੁਰੱਬਾ ਗਜ਼ ਖਾਲੀ ਪਲਾਟ (ਪਹਿਲਾਂ ਬਾਗ) ਸੀ। ਇਹ ਸਾਰੀ ਥਾਂ ਉਹਨਾਂ ਨੇ ਸਤਿਗੁਰੂ ਜੀ ਨੂੰ ਮੱਥਾ ਟੇਕ ਦਿਤੀ। ਇਹ ਥਾਂ ਲਖਨਊ ਕਾਨਪੁਰ ਮੁਖ ਸੜਕ ਤੇ ਮਹੱਤਵਪੂਰਨ ਸਥਾਨ ਤੇ ਹੈ ਅਤੇ ਸਤਿਗੁਰੂ ਜੀ ਨੇ ਆਗਿਆ ਕਰ ਦਿਤੀ ਕਿ ਇਥੇ ਨਾਮਧਾਰੀ ਧਰਮਸਾਲਾ ਸਥਾਪਤ ਕੀਤੀ ਜਾਵੇ। ਇਵੇਂ ਹੀ ਕੀਤਾ ਗਿਆ ਅਤੇ ੬ ਦਸੰਬਰ ੧੯੯੬ ਨੂੰ ਪੂਰਨ ਸੋਧ ਮਰਿਆਦਾ ਅਤੇ ਵਿਧੀ ਵਿਧਾਨ ਅਨੁਸਾਰ ੧੦੧ ਅਖੰਡ ਪਾਠਾਂ ਦੀ ਲੜੀ ਆਰੰਭ ਕੀਤੀ ਗਈ ਜਿਸ ਦਾ ਭੋਗ ੬ ਅਪਰੈਲ ੧੯੯੭ ਨੂੰ ਪਾਇਆ ਗਿਆ। ਇਹ ਵੀ ਇਕ ਯਾਦਗਾਰੀ ਸਮਾਗਮ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਰੀਰ ਉਤੇ ਕਿਰਪਾ ਕਰਨੇ ਵਾਸਤੇ ਦੇਹ ਕਰਕੇ ਤਾਂ ਸ੍ਰੀ ਭੈਣੀ ਸਾਹਿਬ ਹੀ ਰਹੇ ਪਰ ਉਹਨਾਂ ਦਾ ਆਸ਼ੀਰਵਾਦ ਅਤੇ ਹਾਜ਼ਰੀ ਤਾਂ ਕਣ ਕਣ ਵਿਚ ਸੀ। ਇਹ ੧੦੧ ਅਖੰਡ ਪਾਠਾਂ ਦੀ ਲੜੀ ਨੂੰ ਦੋ ਜਥਿਆਂ ਨੇ ਸਿਰੇ ਚਾੜ੍ਹਿਆ। ਪਹਿਲੇ ਤਾਂ ਸਨ ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਵਾਲੇ ਜਿਹੜੇ ਹੱਲੇ ਦੇ ਦੀਵਾਨ ਦਾ ਠੱਠ ਆਪਣੇ ਉਸਤਾਦ ਜੀ ਜਥੇਦਾਰ ਨਿਰੰਜਨ ਸਿੰਘ ਕੱਕੜ ਵਾਂਗ ਹੀ ਬੰਨਦੇ ਹਨ। ਉਹਨਾਂ ਆਪਣੇ ਜੱਥੇ, ਪਾਠੀਆਂ ਧੂਪੀਆਂ

ਲਾਂਗਰੀਆਂ ਸਹਿਤ ਪੂਰਨ ਨਾਮਧਾਰੀ ਮਰਿਆਦਾ ਅਨੁਸਾਰ ਇਹ ਅਖੰਡ ਪਾਠ ਕੀਤੇ। ਬਾਅਦ ਵਿਚ ਸ੍ਰੀਮਾਨ ਸੰਤ ਹਰਭਜਨ ਸਿੰਘ ਖੰਡੂਵਾਲੀਆਂ ਦੀ ਅਗਵਾਈ ਵਿਚ ਉਹਨਾਂ ਦੇ ਜਥੇ ਨੇ ਕਾਰਜ ਸੰਪੂਰਨ ਕੀਤਾ। ਸੰਤ ਹਰਭਜਨ ਸਿੰਘ ਟਕਸਾਲੀ ਅਖੰਡ ਪਾਠੀ ਤਾਂ ਹਨ ਹੀ ਕੱਥਾ ਅਤੇ ਦੀਵਾਨ ਰਾਹੀਂ ਵੀ ਸੰਗਤਾਂ ਨੂੰ ਮੋਹਿਤ ਕਰਦੇ ਹਨ। ਪੂਰੇ ਚਾਰ ਮਹੀਨੇ ਲਖਨਊ ਦੀਆ ਸੰਗਤਾਂ ਵਾਸਤੇ ਅਦੁਤੀ ਸਮਾਗਮ ਬਣਿਆ ਰਿਹਾ। ਗੁਰਬਾਣੀ ਪਾਠ ਹੁੰਦਾ ਰਿਹਾ ਅਤੇ ਲੰਗਰ ਚਲਦਾ ਰਿਹਾ।

੫ ਅਪਰੈਲ ਸ਼ਨਿਚਰਵਾਰ ਨੂੰ ਅਸੀਂ ਲਖਨਊ ਪੁਜੇ। ਸ. ਜਸਵਿੰਦਰ ਸਿੰਘ ਅਤੇ ਸ. ਪ੍ਰੀਤਮ ਸਿੰਘ ਪੰਛੀ ਹੋਰਾਂ ਨਾਲ ਕੁਝ ਬਾਜ਼ਾਰ ਦੀ ਸੈਰ ਕੀਤੀ। ਫੇਰ ਦੀਵਾਨ ਵਿਚ ਸ਼ਾਮਲ ਹੋਏ। ਸ਼ਾਮ ਨੂੰ ਨਾਮ ਸਿਮਰਨ ਹੋਇਆ। ਉਪਰੰਤ ਪੰਡਿਤ ਹਰਭਜਨ ਸਿੰਘ ਹੋਰਾਂ ਅਰਦਾਸ ਕੀਤੀ ਤਾਂ ਕਾਵਿ ਭੂਸ਼ਣ ਸੰਤ ਜੀਊਣ ਸਿੰਘ ਹੋਰਾਂ ਦੇ ਕਵੀਸ਼ਰੀ ਜਥੇ ਨੇ ਦੀਵਾਨ ਸਜਾ ਦਿਤਾ। ਸੰਤ ਜੀਊਣ ਸਿੰਘ ਇਤਿਹਾਸ ਵਰਨਣ ਅਤੇ ਠੋਸ ਲੈਕਚਰ ਵਾਸਤੇ ਪ੍ਰਸਿਧ ਹਨ। ਉਨ੍ਹਾਂ ਦੀ ਬੋਲ ਬਾਣੀ ਦੀ ਤਾਸੀਰ ਲੋਕਾਂ ਨੂੰ ਖਿੱਚਦੀ ਹੈ ਅਤੇ ਉਹਨਾਂ ਨਾਲ ਸੁਰੀਲੇ ਗਲਿਆਂ ਨਾਲ ਕਵੀਸ਼ਰੀ ਗਾਇਣ ਕਰ ਰਹੇ ਸਨ ਜਥੇਦਾਰ ਰਵੇਲ ਸਿੰਘ ਅਤੇ ਨੌਜਵਾਨ ਮੁਖ਼ਤਿਆਰ ਸਿੰਘ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਾ ਮਹਾਤਮ ਉਹਨਾਂ ਅਨੇਕਾਂ ਪਰਸੰਗਾਂ ਰਾਹੀਂ ਦਸਿਆ। ਬਾਦ ਵਿਚ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਸ. ਜਸਵਿੰਦਰ ਸਿੰਘ ਬੋਲੇ ਅਤੇ ਉਹਨਾਂ ਨੇ ਵੀ ਸੰਤ ਜੀਊਣ ਸਿੰਘ ਦੀ ਪ੍ਰੋੜਤਾ ਵਿਚ ਹੋਰ ਪਰਸੰਗ ਸੁਣਾਏ। ਯੂ. ਪੀ. ਦੇ ਦੂਰੋਂ ਨੇੜਿਓਂ ਸੰਗਤ ਪੁਜੀ ਹੋਈ ਸੀ।

ਐਤਵਾਰ ੬ ਅਪਰੈਲ ਮੇਲੇ ਵਾਲਾ ਦਿਨ ਆਸਾ ਦੀ ਵਾਰ ਦੇ ਕੀਰਤਨ ਨਾਲ ਆਰੰਭ ਹੋਇਆ।

ਵਾਰ ਦੇ ਭੋਗ ਬਾਦ ਇਕ ਆਨੰਦ ਕਾਰਜ ਹੋਇਆ। ਇਹ ਪ੍ਰੋਗਰਾਮ ਪੰਡਾਲ ਵਿਚ ਹੋ ਰਿਹਾ ਸੀ। ਅਨੰਦ ਕਾਰਜ ਬਾਦ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ ਅਨੰਦ ਸਾਹਿਬ ਦਾ ਕੀਰਤਨ ਹੋਇਆ ਅਤੇ ਅਰਦਾਸ ਹੋਈ। ਇਸ ਮੌਕੇ ਤੇ ਸ. ਜਸਵਿੰਦਰ ਸਿੰਘ ਹੋਰਾਂ ਸਾਹਿਤ ਪੜ੍ਹਣ ਦੀ ਮਹੱਤਤਾ ਅਤੇ ਆਪਣੇ ਪਰਚਿਆਂ ਅਖਬਾਰਾਂ ਵਲ ਧਿਆਨ ਦੇਣ ਦੀ ਲੋੜ ਤੇ ਜ਼ੋਰ ਦਿਤਾ। ਉਹਨਾਂ ਵਰਿਆਮ ਦੀ ਸਾਮਗਰੀ ਦੀ ਪਰਸੰਸਾ ਵਿਸ਼ੇਸ਼ ਤੌਰ ਤੇ ਕੀਤੀ।

ਇਕੋਤਰ ਸੌਵੇਂ ਅਖੰਡ ਪਾਠ ਦਾ ਭੋਗ ਕੋਠੀ ਦੇ ਅੰਦਰ ਪਾਇਆ ਗਿਆ। ਪੰਡਿਤ ਹਰਭਜਨ ਸਿੰਘ ਖੰਡੂਵਾਲੀਆਂ ਦੇ ਜਥੇ ਨੇ ਬਹੁਤ ਠਹਿਰਾਅ ਭਰੀ ਲੈਅ ਵਿਚ ਸੁਰੀਲੇ ਕੰਠਾਂ ਦੁਆਰਾ ਸਲੋਕਾਂ ਦਾ ਉਚਾਰਨ ਕੀਤਾ ਅਤੇ ਅਰਦਾਸ ਉਪਰੰਤ ਕੜਾਹ ਪ੍ਰਸ਼ਾਦ ਦੇ ਖੁਲੇ ਗੱਫੇ ਵਰਤਾਏ ਗਏ। ਬੂੰਦੀ, ਦਾਲਾ, ਪਰਸ਼ਾਦਾ, ਚਾਹਟਾ ਛੱਕ ਕੇ ਸੰਗਤਾਂ ਦੁਬਾਰ ਬਾਹਰ ਵਡੇ ਪੰਡਾਲ ਵਿਚ ਬੈਠ ਗਈਆਂ ਅਤੇ ਫੇਰ ਦੀਵਾਨਾਂ ਦਾਂ ਲੰਮਾ ਸਿਲਸਿਲਾ ਸ਼ੁਰੂ ਹੋਇਆ। ਜਥੇਦਾਰ ਧਰਮ ਸਿੰਘ, ਸਵਰਨ ਸਿੰਘ ਵਲਟੋਹਾ, ਜ. ਪਿਆਰਾ ਸਿੰਘ ਬਾਜਵਾ, ਸੂਬਾ ਸੇਵਾ ਸਿੰਘ ਜਗਾਧਰੀ, ਜਥੇਦਾਰ ਗੁਰਬਚਨ ਸਿੰਘ ਸੰਤ ਨਗਰ, ਸੰਤ ਜੀਊਣ ਸਿੰਘ ਅਤੇ ਪੰਡਿਤ ਹਰਭਜਨ ਸਿੰਘ ਜੀ ਨੇ ਆਪਣੇ ਆਪਣੇ ਸਮੇਂ ਨੂੰ ਸਾਰਥਕ ਕਰਦਿਆਂ ਕੀਰਤਨ ਵਖਿਆਨਾਂ ਦੀ ਲੜੀ ਜਾਰੀ ਰਖੀ। ਪਟਿਆਲਾ ਤੋਂ ਆਏ ਵੈਦਰਾਜ ਹਰਭਜਨ ਸਿੰਘ ਸਨਿਆਸੀ ਹੋਰਾਂ ਜ਼ੋਰਦਾਰ ਸ਼ਬਦਾਂ ਵਿਚ ਆਪਣੇ ਵਿਚਾਰ ਰਖੇ। ਸੂਬਾ ਜਗਤਾਰ ਸਿੰਘ ਭੱਟੀ ਨੇ ਵਿਦਿਅਕ ਜਥੇ ਦੇ ਪ੍ਰੋਗਰਾਮ ਰਖੇ। ਸਾਨੂੰ ਵੀ ਵਿਚਾਰ ਰਖਣ ਦਾ ਖੁਲ੍ਹ ਕੇ ਮੌਕਾ ਮਿਲਿਆ। ਸਾਰੇ ਦੀਵਾਨ ਨੂੰ ਬਾਹਰੋਂ ਆਈਆਂ ਅਤੇ ਸਥਾਨਕ ਸੰਗਤਾਂ ਨੇ ਰੱਜ ਕੇ ਮਾਣਿਆ। ਦੁਪਹਿਰ ਬਾਦ ਮੇਲੇ ਦੀ ਅਰਦਾਸ ਹੋਈ।

ਇਸ ਸਮੇਂ ਹੀ ਵਿਦਿਅਕ ਜੱਥੇ ਪੁਰਸ਼ ਅਤੇ ਇਸਤਰੀ ਵਿੰਗਾਂ ਦੀਆਂ ਵਖ ਵਖ ਮੀਟਿੰਗਾਂ ਹੋਈਆਂ ਅਤੇ ਨਵੇਂ ਜਥਿਆਂ ਦੀ ਸਿਰਜਣਾ ਕੀਤੀ ਗਈ। ਸੂਬਾ ਜਗਤਾਰ ਸਿੰਘ ਭੱਟੀ ਸੂਬਾ ਭਗਤ ਸਿੰਘ ਹੋਰਾਂ ਉਚੇਚਾ ਯਤਨ ਕਰਕੇ ਵਰਿਆਮ ਅਤੇ ਸਤਿਜੁਗ ਨੂੰ ਪਰਦਰਸ਼ਿਤ ਕਰਕੇ ਨਵੇਂ ਗਾਹਕ ਵੀ ਬਣਾਏ। ਸਮੁਚੇ ਪਰਬੰਧ ਵਿਚ ਸ. ਮਹਿੰਦਰ ਸਿੰਘ ਬਾਲੀ ਨਗਰ ਦਿੱਲੀ ਵਾਲਿਆਂ ਦਾ ਭਰਪੂਰ ਹੱਥ ਸੀ। ਮਹੰਤ ਇੰਦਰ ਸਿੰਘ ਨੇ ਲੰਗਰ ਵਿਚ ਰਹਿਕੇ ਅਤੇ ਆਮ ਪਰਬੰਧ ਦੀ ਸੇਵਾ ਕੀਤੀ। ਸ. ਚਰਨਜੀਤ ਸਿੰਘ ਗੰਭੀਰ ਉਹਨਾਂ ਦੇ ਘਰੋਂ ਤੇ ਸਮੁਚਾ ਪਰਿਵਾਰ ਸੇਵਾ ਵਿਚ ਗੜੁਚ ਵੇਖਿਆ। ਹੋਰ ਵੀ ਬਹੁਤ ਸਾਰੇ ਪਰਿਵਾਰ ਲੰਗਰ ਦੀ ਸੇਵਾ ਵਾਸਤੇ ਤੱਤਪਰ ਰਹੇ। ਗੰਭੀਰ ਹੋਰਾਂ ਅਧੀਨ ਇਕ ਪੂਰਾ ਮਹਿਕਮਾ ਹੀ ਟਿਕਟਾਂ ਰੀਜ਼ਰਵ ਕਰਾਉਣ, ਰੇਲ ਤੋਂ ਸਵਾਰੀਆਂ ਲੈ ਆਉਣ ਅਤੇ ਚੜ੍ਹਾਉਣ ਵਾਸਤੇ ਕਾਰਜਸ਼ੀਲ ਸੀ। ਗੋਲਾ ਗੋਕਰਨ ਨਾਥ ਜ਼ਿਲਾ ਲਖੀਮਪੁਰ ਖੀਰੀ ਤੋਂ ਵਾਹਵਾ ਸੰਗਤ ਆਈ ਸੀ। ਸ਼ਾਹਜਹਾਨਪੁਰ ਅਤੇ ਸੁਲਤਾਨਪੁਰ ਤਕ ਤੋਂ ਵੀ ਸੰਗਤ ਹਾਜ਼ਰ ਸੀ ਅਤੇ ਪੰਡਾਲ

ਭਰਪੂਰ ਰਿਹਾ । ਜੇ ਸਤਿਗੁਰੂ ਜੀ ਸਰੀਰ ਕਰਕੇ ਆਪ ਆਏ ਹੁੰਦੇ ਤਾਂ ਸੰਗਤ ਦਾ ਹੋਰ ਵੀ ਪਾਰਾਵਾਰ ਨਹੀਂ ਸੀ ਰਹਿਣਾ ।

ਸ਼ਾਮ ਨੂੰ ਫੇਰ ਨਾਮ ਸਿਮਰਨ ਕਥਾ ਕੀਰਤਨ ਹੋਇਆ । ਅਗਲੇ ਦਿਨ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਨਾਲ ਨਾਲ ਵਖ ਵਖ ਥਾਵਾਂ ਤੇ ਵਰਨੀਆਂ ਹਵਨਾਂ ਦਾ ਵੀ ਪ੍ਰੋਗਰਾਮ ਚਲਦਾ ਰਿਹਾ ।

ਅਠਾਰਾਂ ਸਾਲਾਂ ਬਾਦ ਲਖਨਊ ਦੀ ਯਾਤਰਾ ਅਨੋਖਾ ਅਨੁਭਵ ਸੀ । ਉਦੋਂ ਜਿਹੜੀਆਂ ਸੜਕਾਂ ਖੁਲ੍ਹੀਆਂ ਡੁਲ੍ਹੀਆਂ ਜਾਂ ਸੁੰਨ ਸਾਨ ਲਗਦੀਆਂ ਸਨ ਅਜ ਉਥੇ ਅੰਤਾਂ ਦੀ ਭੀੜ ਸੀ ਅਤੇ ਡੀਜ਼ਲ ਦੇ ਤਿੰਨ ਪਹੀਆਂ, ਬੱਸ ਗੱਡੀਆਂ ਦੇ ਰੌਲੇ ਅਤੇ ਧੂੰਏ ਨੇ ਪੁਰਾਣੇ ਸ਼ਹਿਰ ਦੀ ਤਹਿਜ਼ੀਬ ਤਮਦਨ ਅਤੇ ਸਭਿਆਚਾਰ ਨੂੰ ਨਿਘਾਰ ਲਿਆ ਹੈ । ਲਖਨਊ ਦੀ ਪਿਆਰੀ ਉਰਦੂ ਜ਼ਬਾਨ ਹੁਣ ਬੀਤੇ ਦੀਆਂ ਗਲਾਂ ਬਣ ਚੁਕੀਆਂ ਹਨ । ਉਦੋਂ ਅਸੀਂ ਯਤਨ ਕਰਕੇ ਉਰਦੂ ਸੁਨਣ ਲਈ ਜਾਂਦੇ ਸਾਂ । ਹੁਣ ਸਭ ਕੁਛ ਨਦਾਰਦ ਸੀ ।

ਸ. ਹਰਭਜਨ ਸਿੰਘ ਦਾ ਪਰਬੰਧ ਹਰ ਵਾਰ ਹੀ ਬਾਰੀਕੀ ਨਾਲ ਵਿਉਂਤਿਆ ਮਿਥਿਆ ਅਤੇ ਸਵੈਚਾਲਕ ਮਸ਼ੀਨ ਵਾਂਗ ਹੁੰਦਾ ਹੈ । ਇਕ ਪੈਲੇਸ ਵਿਚ ਠਹਿਰਣ ਦਾ ਪਰਬੰਧ ਸੀ । ਇਸੇ ਪੈਲਸ ਨੂੰ ਭਾਗ ਲਾਏ, ਪ੍ਰੀਤਮ ਸਿੰਘ ਪੰਛੀ, ਸ. ਜਸਵਿੰਦਰ ਸਿੰਘ, ਵੈਦ ਗੁਰਭਜਨ ਸਿੰਘ ਸੰਨਿਆਸੀ ਪਰਿਵਾਰ, ਵਿਦਿਅਕ ਜਥੇ ਦੇ ਨੇਤਾਵਾਂ ਪ੍ਰਧਾਨ ਗੁਰਮੁਖ ਸਿੰਘ ਰਹਿਬਰ ਸਕੱਤਰ ਸੂਬਾ ਜਗਤਾਰ ਸਿੰਘ ਭੱਟੀ, ਇਸਤਰੀ ਵਿੰਗ ਦੇ ਪ੍ਰਧਾਨ ਬੀਬੀ ਸੁਖਜੀਤ ਕੌਰ, ਸਕੱਤਰ ਬੀਬੀ ਕੁਲਵੰਤ ਕੌਰ ਮੰਡੀ, ਖਜ਼ਾਨਚੀ ਬੀਬੀ ਅਮਰਜੀਤ ਕੌਰ, ਸੰਤ ਮਹਿੰਦਰ ਸਿੰਘ ਬਾਲੀ ਨਗਰ ਦਿੱਲੀ ਪਰਿਵਾਰ ਯੂ. ਪੀ. ਦੇ ਸੂਬਾ ਭਗਤ ਸਿੰਘ ਜੀ ਅਤੇ ਹੋਰ ਜਥੇਦਾਰਾਂ ਅਤੇ ਸੰਗਤ ਨੇ ।

ਨਵੀਂ ਨਾਮਧਾਰੀ ਧਰਮਸਾਲਾ ਭਾਰਤ ਦੇ ਸਭ ਤੋਂ ਵਡੇ ਪ੍ਰਦੇਸ਼ ਉਤਰ ਪਰਦੇਸ਼ ਜਿਹੇ ਅਹਿਮ ਸਥਾਨ ਤੇ ਮੁਖ ਸੜਕ ਤੇ ਵਿਸ਼ਾਲ ਅਸਥਾਨ ਤੇ ਸਥਾਪਤ ਹੋ ਗਈ ਹੈ । ਇਹ ਇਸ ਇਲਾਕੇ ਵਿਚ ਕੇਂਦਰ ਦਾ ਕੰਮ ਕਰੇਗੀ । ਇਹ ਗਲ ਨਿਸਚਿਤ ਹੀ ਹੈ । —ਜਗਦੀਸ਼ ਸਿੰਘ

---

ਆਰਟ ਦੇ ਪ੍ਰਗਟਾਉ ਵਿਚ ਇਹ ਗਿਆਨ ਜ਼ਰੂਰੀ ਹੈ ਕਿ ਜਿਸ ਪ੍ਰਾਵਰਗ ਨਾਲ ਤੁਸੀਂ ਆਪਣੇ ਜਜ਼ਬਾਤ ਜਾਂ ਅਹਿਸਾਸਾਤ ਦੀ ਸਾਂਝ ਬਣਾਉਣੀ ਚਾਹੁੰਦੇ ਹੋ, ਉਹ ਇਸਨੂੰ ਸਮਝਣ ਦੇ ਕਾਬਲ ਵੀ ਹੈ ਜਾਂ ਨਹੀਂ ।

—ਸ. ਸੋਭਾ ਸਿੰਘ

ਰਿਪੋਰਤਾਜ

# ਸ਼ਾਸਤਰੀ ਸੰਗੀਤ ਰਾਹੀਂ ਵੈਸਾਖੀ

ਜਲੰਧਰ ਦਾ ਦੇਸ਼ ਭਗਤ ਯਾਦਗਾਰ ਹਾਲ ਸਿਆਸੀ, ਸਮਾਜੀ, ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਦਾ ਕੇਂਦਰ ਤਾਂ ਹੈ, ਪਰ ਕਦੇ ਕਦੇ ਇਥੇ ਅਜਿਹੇ ਯਾਦਗਾਰੀ ਸਮਾਗਮ ਵੀ ਹੁੰਦੇ ਹਨ ਜੋ ਚਿਰਾਂ ਤਕ ਆਪਣੀ ਛਾਪ ਛਡ ਜਾਂਦੇ ਹਨ। ਇਸ ਵੈਸਾਖੀ ਵਾਲੇ ਦਿਨ ਅਜਿਹਾ ਹੀ ਸਮਾਗਮ ਇਥੇ ਹੋਇਆ—ਖਾਲਸ ਸੰਗੀਤ ਦਾ ਸਮਾਗਮ। ਕਹਿਣ ਨੂੰ ਤਾਂ ਇਹ ਸ਼ਾਸਤਰੀ ਸੰਗੀਤ ਜਿਹਨੂੰ ਮੋਟੇ ਤੌਰ ਤੇ ਪੱਕੇ ਰਾਗ ਆਖਿਆ ਜਾਂਦਾ ਹੈ, ਦਾ ਸਮਾਗਮ ਸੀ, ਪਰ ਇਸ ਨੇ ਜਿਵੇਂ ਆਮ ਲੋਕਾਂ ਨੂੰ ਆਪਣੇ ਨਾਲ ਜੋੜਿਆ ਉਹ ਇਸ ਗੱਲ ਦਾ ਸੂਚਕ ਸੀ ਕਿ ਸਾਡੇ ਲੋਕਾਂ ਨੂੰ ਸਿਹਤਮੰਦ ਸੰਗੀਤ ਦੀ ਬਹੁਤ ਭੁਖ ਹੈ, ਜੋ ਬਹੁਤ ਹੱਦ ਤਕ ਇਸ ਸਮਾਗਮ ਨੇ ਪੂਰੀ ਕੀਤੀ।

ਗੱਲ ਤੁਰੀ ਪ੍ਰੋ. ਵਰਿੰਦਰ ਹੋਰਾਂ ਵਲੋਂ। ਵਰਿੰਦਰ ਜੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸੰਗੀਤ ਵਿਭਾਗ ਵਿਚ ਰੀਡਰ ਹਨ। ਵਰਿੰਦਰ ਜੀ ਦੇ ਪਿਤਾ ਪ੍ਰੋ. ਲਛਮਣ ਦਾਸ ਜੀ ਪੰਜਾਬ ਦੇ ਸੰਗੀਤ ਇਤਿਹਾਸ ਵਿਚ ਇਕ ਵਰਨਣਯੋਗ ਨਾਂ ਹਨ। ਪੱਛਮੀ ਪੰਜਾਬ ਦੇ ਲਾਇਲਪੁਰ ਸ਼ਹਿਰ ਅਤੇ ਵੰਡ ਉਪਰੰਤ ਜਲੰਧਰ ਵਿਚ ਰਹਿ ਕੇ ਉਹਨਾਂ ਸੰਗੀਤ ਦੀ ਬਹੁਤ ਸੇਵਾ ਕੀਤੀ। ,ਅੱਜ ਦੇ ਪੰਜਾਬ ਹਿਮਾਚਲ ਅਤੇ ਹਰਿਆਣਾ ਵਿਚ ਉਹਨਾਂ ਦੇ ਸੈਂਕੜੇ ਸ਼ਗਿਰਦ ਮਿਲ ਜਾਣਗੇ। ਆਪਣੇ ਗੁਣਵਾਨ ਪਿਤਾ ਜੀ ਦੀ ਬਰਸੀ ਦੇ ਮੌਕੇ ਤੇ ਉਹਨਾਂ ਇਕ ਸਭਾ ਆਯੋਜਨ ਕਰਨ ਦਾ ਮਨ ਬਣਾਇਆ। ਹਰ ਸਾਲ ਵੈਸਾਖੀ ਉਹਨਾਂ ਨੂੰ ਪਿਤਾ ਜੀ ਦੇ ਵਿਛੋੜੇ ਦੀ ਯਾਦ ਦਿਵਾਉਂਦੀ ਸੀ। ਉਹਨਾਂ ਪਿਤਾ ਜੀ ਦੇ ਵਿਛੋੜੇ ਨੂੰ ਉਹਨਾਂ ਦੇ ਜੀਵਨ ਮਨੋਰਥ ਦੇ ਪਰਸਾਰ ਵਾਸਤੇ ਵਰਤਿਆ।

ਵਰਿੰਦਰ ਸਿੰਘ ਜੀ ਦੀ ਸੰਗੀਤ ਸੇਵਾ ਨੂੰ ਮੁਖ ਰਖਦਿਆਂ ਸਤਿਗੁਰੂ ਜਗਜੀਤ ਸਿੰਘ ਇਸ ਸਮਾਗਮ ਤੇ ਪਧਾਰਨ ਦੀ ਬੇਨਤੀ ਮੋੜ ਨਾ ਸਕੇ। ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਸਿੱਖਾਂ ਦੇ ਧਾਰਮਕ ਰਹਿਬਰ ਹੋਣ ਦੇ ਨਾਲ ਨਾਲ ਸ਼ਾਸਤਰੀ ਅਤੇ ਗੁਰਮਤਿ ਸੰਗੀਤ ਦੇ ਸਰਪ੍ਰਸਤ, ਪ੍ਰਤਿਪਾਲਕ ਰਖਿਅਕ ਅਤੇ ਸਾਧਕ ਵੀ ਹਨ। ਉਹ ਸਿਹਤ ਦੀ ਪ੍ਰਤਿਕੂਲਤਾ ਦੇ ਬਾਵਜੂਦ ਇਥੇ ਆਏ। ਉਹਨਾਂ ਦੇ ਆਉਣ ਨਾਲ ਮਾਹੌਲ ਹੀ ਬਦਲ ਜਾਂਦਾ ਹੈ। ਸਾਤਵਿਕ ਸਾਂਸਕ੍ਰਿਤਕ ਅਤੇ ਸੰਗੀਤਕ ਹੋ ਜਾਂਦਾ ਹੈ। ਉਹਨਾਂ ਦੀ ਹਜ਼ੂਰੀ ਵਿਚ ਸੰਗੀਤ ਸਮਾਰੋਹ, ਪੰਜਾਬ ਦੇ ਚੋਟੀ ਦੇ ਕਲਾਕਾਰਾਂ ਦੀ ਅਤੇ ਸੰਗਤਾਂ ਦੀ ਅਪਾਰ ਹਾਜ਼ਰੀ, ਨਾਲੋ-ਨਾਲ ਚਲਦੇ ਲੰਗਰ ਨੇ ਦੇਸ਼ ਭਗਤ ਯਾਦਗਾਰ ਹਾਲ ਵਿਚ ਇਕ ਨਵੇਂ ਵੈਸਾਖੀ ਦੇ ਮੇਲੇ ਨੂੰ ਹੀ ਜਨਮ ਦੇ ਦਿਤਾ। ਵਿਧੀਵਤ ਸੁਆਗਤ ਅਤੇ ਸ਼ਰਧਾ ਪੁਸ਼ਪਾਂ ਬਾਅਦ ਠੋਸ ਸੰਗੀਤ ਦਾ ਪ੍ਰੋਗਰਾਮ ਸ਼ੁਰੂ ਹੋਇਆ। ਛੋਟਾ ਜਿਹਾ ਬਾਲਕ ਗੁਰਦਿਆਲ ਸਿੰਘ ਲਾਲੀ ਸਿਤਾਰ ਲੈ ਕੇ ਆਇਆ ਅਤੇ ਉਹਦਾ ਹੀ ਹਮ-ਉਮਰ ਭਰਾ 'ਰਾਣਾ' ਗੁਰਚਰਨ ਸਿੰਘ ਤਬਲਾ ਸੰਗਤ ਲਈ ਆਇਆ। ਸਿਤਾਰ ਵਾਦਕ 'ਲਾਲੀ' ਵਰਿੰਦਰ ਜੀ ਦਾ ਸ਼ਾਗਿਰਦ ਹੈ ਅਤੇ ਉਸ ਨੇ ਆਪਣੇ ਦਾਦਾ-ਗੁਰੂ ਪ੍ਰੋ ਲਛਮਣ ਦਾਸ ਜੀ ਦੀ ਰਾਗ ਯਮਨ ਵਿਚ ਸੁਰਬਧ ਕੀਤੀ ਇਕ ਮਸ਼ਹੂਰ ਬੰਦਿਸ਼ ਵਜਾਈ। ਸ੍ਰੀ ਰਾਜੇਸ਼ ਕੁਮਾਰ ਦੇ ਸ਼ਾਗਿਰਦ ਗੁਰਚਰਨ ਸਿੰਘ 'ਰਾਣਾ' ਦੀ ਸਯੋਗ ਤਬਲਾ ਸੰਗਤ ਨੇ ਆਉਣ ਵਾਲੇ ਸਾਰੇ ਪ੍ਰੋਗਰਾਮ ਦੀ ਚੰਗੀ ਪੈਂਠ ਬੰਨ੍ਹ ਦਿਤੀ।

ਦੂਜਾ ਕਲਾਕਾਰ ਸੀ ਹਰਫਨ ਮੌਲਾ ਯੁਵਕ ਬਲਵੰਤ ਸਿੰਘ ਰਾਜਾ—ਜਿਸਦਾ ਗਾਇਨ, ਤਬਲਾ, ਸਿਤਾਰ, ਸੰਤੂਰ ਉਤੇ ਇਕੋ ਜਿਹਾ ਅਧਿਕਾਰ ਹੈ। ਬਲਵੰਤ ਸਿੰਘ ਨੇ ਵੀ ਅਜ ਸੰਤੂਰ ਸਾਜ਼ ਤੇ ਰਾਗ ਯਮਨ ਹੀ ਵਜਾਇਆ। ਬਲਵੰਤ ਸਿੰਘ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਕੇਂਦਰ ਵਿਚ ਪਰਵਾਨ ਚੜ੍ਹ ਰਿਹਾ ਹੈ। ਪਹਿਲਾਂ ਭਾਰਤ ਦੇ ਮਸ਼ਹੂਰ ਸੰਤੂਰਵਾਦਕ ਸ਼ਿਵ ਕੁਮਾਰ ਦੇ ਸ਼ਾਗਿਰਦ ਸ. ਹਰਜਿੰਦਰ ਸਿੰਘ ਤੋਂ ਸੰਤੂਰ ਸਿਖਿਆ ਅਤੇ ਹੁਣ ਖੁਦ ਸ਼ਿਵ ਕੁਮਾਰ ਜੀ ਤੋਂ ਹੀ ਸੰਗੀਤ ਸਿਖਿਆ ਲੈ ਰਿਹਾ ਹੈ। ਬਲਵੰਤ ਸਿੰਘ ਦੇ ਸੰਤੂਰ ਦੀ ਕਿਣਮਿਣ ਨੇ ਸਰੋਤਿਆਂ ਦਾ ਧਿਆਨ ਹੋਰ ਕਿਸੇ ਵੀ ਪਾਸੇ ਜਾਣ ਤੋਂ ਰੋਕੀ ਰਖਿਆ। ਜਿਵੇਂ ਜਾਦੂ ਕੀਤਾ ਹੋਵੇ ਇਵੇਂ ਕੀਲ ਲਿਆ ਲੋਕਾਂ ਨੂੰ। ਤਬਲੇ ਤੇ ਹਰਪ੍ਰੀਤ ਸਿੰਘ ਸੋਨੂੰ ਜਿਹਾ ਸਿਧ ਹਸਤ ਕਲਾਕਾਰ ਕਮਾਲ ਕਰੀ ਜਾ ਰਿਹਾ ਸੀ।

ਹੁਣ ਸਟੇਜ ਤੇ ਸਜਧਜ ਕੇ ਇਕ ਜਥਾ ਆਇਆ। ਇਹਨਾਂ ਰਾਗ ਗਾਇਣ ਕਰਨਾ ਸੀ। ਯੁਗਲ ਗਾਇਕ ਜੋੜੀ ਸੀ—ਮੋਹਨ ਸਿੰਘ ਸੁਖਦੇਵ ਸਿੰਘ। ਇਹ ਭਾਰਤ ਦੇ ਪ੍ਰਸਿਧ ਗਾਇਕ ਰਾਜਨ ਮਿਸ਼ਰਾ—ਸਾਜਨ ਮਿਸ਼ਰਾ ਭਰਾਵਾਂ ਦੇ ਸ਼ਾਗਿਰਦ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਵੀ ਅਤੁਟ ਅਖੁਟ ਸੰਗੀਤ ਭੰਡਾਰ 'ਚੋਂ ਵੀ ਇਹਨਾਂ ਨੂੰ ਖੁਲ੍ਹੇ ਗੱਫੇ ਪ੍ਰਾਪਤ ਹਨ। ਸਾਰੰਗੀ ਤੇ ਸਾਥ ਦੇ ਰਹੇ ਸਨ ਮਸ਼ਹੂਰ ਕਲਾਕਾਰ ਸੁਰਜੀਤ ਸਿੰਘ ਅਤੇ ਤਬਲੇ ਤੇ ਪੰਡਿਤ ਕਿਸ਼ਨ

ਮਹਾਰਾਜ ਬਨਾਰਸ ਵਾਲਿਆਂ ਦੇ ਸ਼ਾਗਿਰਦ ਜਲੰਧਰ ਨਿਵਾਸੀ ਸੁਖਦੇਵ ਸਿੰਘ ਨਾਮਧਾਰੀ। ਤਾਨਪੂਰੇ ਤੇ ਗੁਰਦਿਤ ਸਿੰਘ ਅਤੇ ਕੁਲਬੀਰ ਸਿੰਘ ਸਾਥ ਦੇ ਰਹੇ ਸਨ। ਭਰਪੂਰ ਸੰਗੀਤਕ ਵਾਤਾਵਰਣ ਵਿਚ ਮੋਹਨ ਸਿੰਘ ਸੁਖਦੇਵ ਸਿੰਘ ਨੇ ਆਲਾਪ ਬਾਦ ਰਾਗ ਮਧੂਵੰਤੀ ਦੀਆਂ ਸੁਰਾਂ ਵਿਚ ਝਪ ਤਾਲ ਵਿਚ ਬੰਦਿਸ਼ ਸ਼ੁਰੂ ਕੀਤੀ—"ਸਾਜਨ ਤੇਰੇ ਚਰਨ ਕੀ, ਹੋਇ ਰਹਾ ਸਦ ਧੂਰਿ" ਅਤੇ ਫਿਰ ਤਿੰਨ ਤਾਲ ਵਿਚ ਬੰਦਿਸ਼ ਗਾਈ— "ਸਖੀ ਰੀ ਫੂਲਨ ਸੇਜ ਬਛਾਉਂ...ਆਜ ਮੋਰੇ ਘਰ ਆਏ ਪ੍ਰੀਤਮ ਪਿਆਰੇ"। ਰਾਗ ਆਲਾਪ, ਸੁਰ ਵਿਸਥਾਰ, ਗਤਾਂ, ਤਾਨਾਂ ਵਿਚ ਦੋਵੇਂ ਕਲਾਕਾਰ ਇਕ ਦੂਜੇ ਦੇ ਪੂਰਕ ਹੋ ਕੇ ਨਿਬੜ ਰਹੇ ਸਨ। ਸਾਰੰਗੀ ਤਬਲੇ ਦੀ ਮਿਲਵੀਂ ਸੰਗਤ ਰਾਗਦਾਰੀ ਵਿਚ ਹੋਰ ਚਮਕ ਭਰ ਰਹੀ ਸੀ। ਅੰਤ ਉਤੇ ਪੰਜਾਬੀ ਤਲਵੰਡੀ ਘਰਾਨੇ ਦੀ ਇਕ ਬੰਦਿਸ਼ "ਬਸੰਤ ਖਿੜੀ ਪਿਆਰੀ" ਹਿੰਡੋਲ ਵਿਚ ਗਾ ਕੇ ਕਲਾਕਾਰਾਂ ਨੇ ਸਿਖਰ ਤੇ ਕਲਾ ਕਿਰਤ ਸਮਾਪਤ ਕੀਤੀ।

ਹੁਣ ਵਾਰੀ ਸੀ ਉਸ ਪ੍ਰੋਗਰਾਮ ਦੀ ਜਿਸ ਦੀ ਚਿਰਾਂ ਤੋਂ ਉਡੀਕ ਸੀ ਅਤੇ ਜਿਸ ਵਾਸਤੇ ਪੰਜਾਬ ਦੇ ਕੋਨੇ ਕੋਨੇ ਤੋਂ ਸੰਗੀਤ ਕਲਾਕਾਰ ਤੇ ਪ੍ਰੇਮੀ ਆਏ ਹੋਏ ਸਨ। ਇਹ ਸੀ ਪਿੰਕੀ ਸੁਖਵਿੰਦਰ ਸਿੰਘ ਨਾਮਧਾਰੀ ਦਾ ਸੁਤੰਤਰ ਤਬਲਾ ਵਾਦਨ। ਪਿੰਕੀ ਦੀ ਕਲਾ ਦਾ ਜਾਦੂ ਲੋਕ ਹਰਬਲਭ ਤੇ ਮਾਣ ਚੁਕੇ ਹਨ। ਅੰਤਰਾਸ਼ਟਰੀ ਪ੍ਰਸਿਧੀ ਦਾ ਇਹ ਕਲਾਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਭੈਣੀ ਸਾਹਿਬ ਵਾਲੇ ਸੰਗੀਤ ਕੇਂਦਰ ਦੀ ਪੈਦਾਵਾਰ ਹੈ। ਮੁਢ ਵਿਚ ਹੀ ਇਸ ਨੂੰ ਪਖਾਵਜ ਵਾਦਨ ਦੀ ਤਾਲੀਮ ਪ੍ਰਸਿਧ ਉਸਤਾਦ ਭਾਈ ਨਿਹਾਲ ਸਿੰਘ ਤੋਂ ਦਿਵਾਈ ਗਈ। ਫੇਰ ਇਸ ਨੂੰ ਬਨਾਰਸ ਵਿਚ ਭਾਰਤ ਦੇ ਉਚ ਕੋਟੀ ਦੇ ਕਲਾਕਾਰ ਤਬਲਾ ਸਮਰਾਟ ਪੰਡਿਤ ਕਿਸ਼ਨ ਮਹਾਰਾਜ ਦੇ ਕੋਲ ਭੇਜਿਆ ਗਿਆ ਜਿਥੋਂ ਪਿੰਕੀ ਨੇ ਬਹੁਤ ਕਰੜੀ ਸਾਧਨਾਂ ਦੇ ਨਾਲ ਉਹ ਸੰਗੀਤ ਦੀ ਦਾਤ ਪ੍ਰਾਪਤ ਕੀਤੀ ਜੋ ਪੰਡਿਤ ਕ੍ਰਿਸ਼ਨ ਮਹਾਰਾਜ ਦਾ ਆਪਣਾ ਪਰਿਵਾਰ ਵੀ ਨਾ ਲੈ ਸਕਿਆ। ਅਜ ਸੁਖਵਿੰਦਰ ਦੀ ਕਲਾ ਦਾ ਡੰਕਾ ਭਾਰਤ ਅਤੇ ਵਿਦੇਸ਼ ਵਿਚ ਵਜਦਾ ਹੈ ਅਤੇ ਉਹ ਬਹੁਤਾ ਸਮਾਂ ਯੂ. ਕੇ. ਵਿਚ ਹੀ ਰਹਿੰਦਾਂ ਹੈ। ਬਹੁਤ ਮਾਨ ਸਨਮਾਨ ਪ੍ਰਾਪਤ ਇਸ ਕਲਾਕਾਰ ਦੀ ਪ੍ਰਤਿਭਾ ਨੂੰ ਹੋਰ ਵੀ ਚੰਨ ਲਗ ਗਏ ਜਦੋਂ ਸੰਨ ੧੯੯੪ ਵਿਚ ਇਹ ਸੰਸਾਰ ਪ੍ਰਸਿਧ ਸੰਗੀਤ ਪੁਰਸਕਾਰ ਗਰੈਮੀ ਅਵਾਰਡ ਦਾ ਸਹਿ ਜੇਤੂ ਹੋਇਆ। ਵਿਸ਼ਵ ਮੋਹਨ ਭੱਟ ਦੀ ਮੋਹਨ ਵੀਨਾ, ਰਾਏ ਕੂਡਰ ਦੀ ਵੈਸਟਰਨ ਗਿਟਾਰ ਅਤੇ ਸੁਖਵਿੰਦਰ ਸਿੰਘ ਪਿੰਕੀ ਦੇ ਸੀ. ਡੀ. ਰਿਕਾਰਡ "ਏ ਮੀਟਿੰਗ ਬਾਈ ਦੀ ਰਿਵਰ ਸਾਈਡ" ਨੂੰ ਇਹ ਬਹੁਮੁੱਲਾ ਐਵਾਰਡ ਦਿਤਾ ਗਿਆ।

ਸੁਖਵਿੰਦਰ ਸਿੰਘ ਨੇ ਪਹਿਲਾਂ ਤਬਲੇ ਦੇ ਪਖਾਵਜ ਅੰਗ ਨੂੰ ਵਜਾਇਆ। ਆਟੇ ਦੇ ਧਾਮੇ ਵਾਲੇ ਪੁੜੇ ਤੇ ਪਿੰਕੀ ਦੇ ਮਜ਼ਬੂਤ ਸਡੋਲ ਹਥਾਂ ਦੀ 'ਸਟ' ਮਨਮੋਹਨੀ ਧੱਮਕ ਪੈਦਾ ਕਰ ਰਹੀ ਸੀ। ਧਰੁਪਦ ਨਾਲ ਵਜਾਏ ਜਾਂਦੇ ਚਾਰ ਤਾਲ ਦੀ ਪਖਾਵਜ ਤੇ ਪੇਸ਼ਕਾਰੀ ਬਹੁਤ ਦੁਰਲਭ ਗਲ ਸੀ ਤੇ ਚਕਰਧਾਰ ਪਰਨਾਂ ਅਤੇ ਮਾਤਰਾਵਾਂ ਦੀ ਕਾਂਟ ਛਾਂਟ ਅਤੇ ਵਖ ਵਖ ਮਾਤਰਾਵਾਂ ਤੋਂ ਤਿਹਾਈਆਂ ਦੀ ਵੰਡ ਵੰਡਾਈ ਜਿਹੇ ਕਠਨ ਕਾਰਜ ਨੂੰ ਕਲਾਕਾਰ ਨੇ ਸਹਿਜ ਰੂਪ ਵਿਚ ਪੇਸ਼ ਕਰਕੇ ਅਲੌਕਿਕ ਸਮਾਂ ਬੰਨ ਦਿਤਾ। ਵਾਹਵਾ, ਆਹਾ ਕਿਆ ਬਾਤ ਹੈ ਅਤੇ ਤਾਲੀਆਂ ਦੀ ਗੂੰਜ ਕਲਾ ਦਾ ਮੁਲ ਪਾ ਰਹੇ ਸਨ। ਪਖਾਵਜ ਤੋਂ ਬਾਦ ਪਿੰਕੀ ਨੇ ਤਬਲੇ ਤੇ ਤਿੰਨ ਤਾਲ ਵਿਚ ਪੰਜਾਬ ਅਤੇ ਬਨਾਰਸ ਦੋਹਾਂ ਬਾਜਾਂ ਦੇ ਨਮੂਨੇ ਪੇਸ਼ ਕੀਤੇ। ਸੂਝ ਸਮਝ ਅਤੇ ਜ਼ੋਰਦਾਰ ਤਿਆਰੀ ਦਾ ਪ੍ਰਦਰਸ਼ਨ ਕਰਕੇ ਪ੍ਰੋਗਰਾਮ ਨੂੰ ਸਿਖਰਾਂ ਤੇ ਪਹੁੰਚਾ ਦਿਤਾ। ਸਾਰੇ ਹਾਲ ਵਿਚ ਜ਼ਬਰਦਸਤ ਉਤਸ਼ਾਹ ਅਤੇ ਉਮਾਹ ਨਾਲ ਪਰਸੰਸਾ ਹੋ ਰਹੀ ਸੀ। ਅਜਿਹੇ ਸਿਧ ਹਸਤ ਕਲਾਕਾਰ ਨਾਲ ਵਿਕਟ ਲੈਅਕਾਰੀਆਂ ਨੂੰ ਸੰਭਾਲਣਾ ਔਖਾ ਹੁੰਦਾ ਹੈ। ਇਹ ਕਾਰਜ ਕੀਤਾ ਪਿੰਕੀ ਦੇ ਵਡੇ ਭਰਾ ਗਾਇਕ ਕਲਾਕਾਰ ਸੁਖਦੇਵ ਸਿੰਘ ਨੇ ਹਾਰਮੋਨੀਅਮ ਤੇ ਖੂਬਸੂਰਤ ਨਗਮਾ ਦੇ ਕੇ।

ਅੰਤ ਉਤੇ ਸਿਤਾਰ ਦਾ ਪ੍ਰੋਗਰਾਮ ਸੀ। ਕਲਾਕਾਰ ਸਨ ਆਕਾਸ਼ਬਾਣੀ ਦੇ ਏ ਕਲਾਸ ਦੇ ਕਲਾਕਾਰ ਸ੍ਰੀ ਹਰਵਿੰਦਰ ਸ਼ਰਮਾ ਜੀ। ਅੱਜ ਕਲ ਇਹ ਸੰਸਾਰ ਪ੍ਰਸਿਧ ਕਲਾਕਾਰ ਉਸਤਾਦ ਵਲਾਇਤ ਖਾਂ ਸਾਹਿਬ ਤੋਂ ਸਿਤਾਰ ਵਾਦਨ ਵਿਚ ਮਾਰਗ ਦਰਸ਼ਨ ਲੈ ਰਹੇ ਹਨ। ਆਪ ਮਾਸਕੋ (ਰੂਸ) 'ਚ ਨਹਿਰੂ ਸਾਂਸਕ੍ਰਿਤਕ ਕੇਂਦਰ ਵਿਚ ਵੀ ਅਧਿਆਪਕ ਰਹੇ ਹਨ ਇਹਨਾਂ ਨਾਲ ਤਬਲੇ ਤੇ ਸੰਗਤ ਸੁਖਵਿੰਦਰ ਸਿੰਘ ਪਿੰਕੀ ਨੇ ਹੀ ਕੀਤੀ। ਰਾਗ ਯਮਨੀ ਨੂੰ ਖੂਬਸੂਰਤੀ ਨਾਲ ਪੇਸ਼ ਕਰਦਿਆਂ ਅਤੇ ਸੁਖਵਿੰਦਰ ਦੀ ਪ੍ਰੌਢ ਤਬਲਾ ਸੰਗਤ ਨੇ ਅਜ ਦੇ ਪ੍ਰੋਗਰਾਮ ਨੂੰ ਸਹੀ ਢੰਗ ਨਾਲ ਅੰਤਮ ਚਰਨ ਤੇ ਪਹੁੰਚਾਇਆ। ਸਿਤਾਰਵਾਦਨ ਆਪਣੇ ਆਪ ਵਿਚ ਵੀ ਪ੍ਰੋ. ਲਛਮਣ ਦਾਸ ਜੀ ਨੂੰ ਸਹੀ ਸ਼ਰਧਾਂਜਲੀ ਸੀ। ਥਲੇ ਨਾਮਧਾਰੀ ਸੰਗਤਾਂ ਵਲੋਂ ਲਾਇਆ ਦਾਲ ਪਰਸ਼ਾਦੇ ਅਤੇ ਖੀਰ ਦਾ ਖੁਲਾ ਲੰਗਰ ਢਿਡ ਦੀ ਤ੍ਰਿਪਤੀ ਕਰ ਰਿਹਾ ਸੀ ਅਤੇ ਉਪਰ ਸੰਗੀਤ ਨਾਲ ਆਤਮਾ ਤ੍ਰਿਪਤ ਹੋ ਰਹੀ ਸੀ। —**ਜਗਦੀਸ਼ ਸਿੰਘ**

ਪੁਸਤਕ ਦੀ ਗਲ

# ਕਾਲਾ ਸੰਤਾਲੀ

—ਗੁਰਮੇਲ ਮਡਾਹੜ

ਪੰਜਾਬ ਦੀ ਧਰਤੀ ਦੀ ਇਹ ਤਰਾਸਦੀ ਹੈ ਕਿ ਜਿੰਨੇ ਉਜਾੜੇ ਇਸ ਨੇ ਸਹੇ ਹਨ, ਘਲੂਘਾਰੇ ਇਸ ਧਰਤੀ ਦੇ ਜਾਇਆ ਨੇ ਦੇਖੇ ਹਨ, ਜਾਨੀ ਮਾਲੀ ਨੁਕਸਾਨ ਕਰਵਾਇਆ ਹੈ, ਉਨ੍ਹਾਂ ਸ਼ਾਇਦ ਭਾਰਤ ਦੇ ਕਿਸੇ ਹੋਰ ਸੂਬੇ ਦੀ ਧਰਤੀ ਤੇ ਲੋਕਾਂ ਨੇ ਨਾ ਕਰਵਾਇਆ ਹੋਵੇ। ਬਾਹਰੀ ਧਾੜਵੀਆਂ ਵੇਲੇ ਕੀਤੇ ਕਤਲੇਆਮ ਨੂੰ ਤਾਂ ਲੋਕੀ ਸਹਿੰਦੇ ਰਹੇ ਹਨ ਪਰ ਕੁਝ ਗਿਣਤੀ ਦੇ ਸਿਰ ਫਿਰੇ ਆਪਣਿਆਂ ਵਲੋਂ ਆਪਣਿਆਂ ਦੀ ਕੀਤੀ ਕੱਟਾਵੱਢੀ, ਉਹਨਾਂ ਵਲੋਂ ਧੀਆਂ ਭੈਣਾਂ ਦੀ ਕੀਤੀ ਗਈ ਬੇਪਤੀ ਦੇ ਜ਼ਖਮ ਏਨੇ ਡੂੰਘੇ ਪਏ ਹਨ ਕਿ ਇਹਨਾਂ ਦੇ ਨਿਸ਼ਾਨੇ ਪਿਛੇ ਰਹਿ ਗਿਆਂ ਦੇ ਮਨਾਂ ਤੋਂ ਅੱਜ ਤਕ ਨਹੀਂ ਮਿਟੇ। ਬਟਵਾਰੇ ਦੀ ਇਸ ਡੂੰਘੀ ਪੀੜ ਕਰਕੇ ਹੀ ਲਗਭਗ ਹਰ ਭਾਸ਼ਾ ਦੇ ਹਰ ਲੇਖਕ ਦੀ ਕਲਮ ਨੇ ਆਪਣਾ ਅਹਿਸਾਸ ਜ਼ਾਹਰ ਕੀਤਾ ਹੈ। ਪੰਜਾਬੀ ਵਿਚ ਇੰਨੀ ਭਾਰੀ ਗਿਣਤੀ ਵਿਚ ਰਚੇ ਗਏ ਕਹਾਣੀ ਸਾਹਿਤ ਵਿਚੋਂ ਕੁਝ ਕੁ ਗਿਣਤੀ ਦੇ ਕਹਾਣੀਕਾਰਾਂ ਦੀਆਂ ਕਹਾਣੀਆਂ ਦੀ ਇਕ ਸੰਗ੍ਰਹਿ ਲਈ ਚੋਣ ਕਰਨਾ ਬਹੁਤ ਹੀ ਮਿਹਨਤ ਤੇ ਕਠਿਨਾਈ ਦਾ ਕੰਮ ਹੈ। ਅਜਿਹੇ ਕਠਿਨ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪ੍ਰਸਿਧ ਨਾਟਕਕਾਰ ਰੰਗ ਕਰਮੀ ਸ. ਗੁਰਸ਼ਰਨ ਸਿੰਘ ਵਲੋਂ ਲਗਾਈ ਗਈ ਜ਼ਿਮੇਵਾਰੀ ਨੂੰ ਬਹੁਤ ਹੀ ਮਿਹਨਤੀ ਅਤੇ ਸਾਹਿਤ ਅਕਾਦਮੀ ਇਨਾਮ ਜੇਤੂ ਸ੍ਰੀ ਰਾਮ ਸਰੂਪ ਅਣਖੀ ਨੇ ਬੜੀ ਸੂਝ ਨਾਲ "ਕਾਲਾ ਸੰਤਾਲੀ" ਨਾਂ ਦੀ ਪੁਸਤਕ ਦੀ ਸੰਪਾਦਨਾ ਕਰਕੇ ਨਿਭਾਇਆ ਹੈ। ਪਾਠਕਾਂ ਦੀ ਜਾਣਕਾਰੀ ਲਈ ਇਸ ਦੌਰ ਦੇ ਭਿੰਨ ਭਿੰਨ ਪਹਿਲੂਆਂ ਨਾਲ ਸਬੰਧਤ ਕਹਾਣੀਆਂ ਵਿਚੋਂ ਚੋਂਦਾਂ ਕਹਾਣੀਕਾਰਾਂ ਦੀ ਇਕ ਇਕ ਕਹਾਣੀ ਤੇ ਅਣਖੀ ਵਲੋਂ ਲਿਖਿਆ ਮੁਖ ਬੰਦ ਸ਼ਾਮਲ ਹੈ। ਜਿਸ ਵਿਚ ਅਣਖੀ ਲਿਖਦਾ ਹੈ" ਧਰਤੀ ਤਾਂ ਜਰਵਾਣੇ ਵੰਡ ਲੈਂਦੇ ਹਨ, ਲੋਕਾਂ ਨੂੰ ਕੋਈ ਨਹੀਂ ਵੰਡ ਸਕਿਆ। ਪਾਕਿਸਤਾਨ ਦੇ ਸੁਫਨੇ ਦੇ ਸਿਟੇ ਵਜੋਂ ਜੋ ਬੇਫ਼ਿਕ੍ਰ ਰਾਜਨੀਤਕ ਦਿਮਾਗ ਦੀ ਉਪਜ ਸੀ ਧਰਮ ਦੇ ਨਾਂ ਤੇ ਨਵਾਂ ਦੇਸ਼ ਬਣ ਗਿਆ। ਇਹ ਕਦੇ ਵੀ ਨਹੀਂ ਬਣਨਾ ਚਾਹੀਦਾ ਸੀ .. ਪੰਜਾਬੀ ਲੋਕਾਂ ਦੀ ਇਕ ਵਖਰੀ ਕੌਮੀਅਤ ਹੈ। ਚਾਹੇ ਕੋਈ ਸਿੱਖ ਹੈ, ਹਿੰਦੂ ਹੈ, ਮੁਸਲਮਾਨ ਹੈ, ਜੈਨੀ ਹੈ, ਬੋਧੀ ਹੈ, ਇਸਾਈ ਹੈ, ਕੋਈ ਵੀ ਹੈ।" ਇਹਨਾਂ ਚੋਂਦਾਂ ਕਹਾਣੀਆਂ ਦੇ ਪਾਠ ਤੋਂ ਇਹ ਸਪਸ਼ਟ ਹੁੰਦਾ ਹੈ ਕਿ "ਬੇਫ਼ਿਕ੍ਰ ਰਾਜਨੀਤਕ ਦਿਮਾਗ ਦੀ ਉਪਜ" ਕਰਕੇ ਦੇਸ਼ ਵਿਚ ਜੋ ਮਨੁਖਤਾ ਦਾ ਘਾਣ ਹੋਇਆ ਹੈ ਜੋ ਜਾਨੀ ਮਾਲੀ ਨੁਕਸਾਨ ਹੋਇਆ ਹੈ, ਜੋ ਧੀਆਂ ਭੈਣਾਂ ਦੀ ਬੇਪਤੀ ਹੋਈ ਹੈ, ਉਸ ਦੀ ਕਾਲਖ ਦਾ ਉਨ੍ਹਾਂ ਦੇ ਮੱਥਿਆਂ ਤੇ ਲਗਿਆ ਦਾਗ ਨਾ ਅੱਜ ਤਕ ਮਿਟਿਆ ਹੈ, ਨਾ ਕਦੇ ਮਿਟੇਗਾ। ਗੁਰਦੇਵ ਰੁਪਾਣਾ ਦੀ ਕਹਾਣੀ "ਸ਼ੀਸ਼ਾ" ਵਿਚ ਤੀਹ ਤੀਹ ਚੁੰਘੜ ਬਚਿਆਂ ਨੂੰ ਮੁਰਗੀ ਦੇ ਚੂਚਿਆਂ ਦੀ ਤਰ੍ਹਾਂ ਇਕੋ ਟੱਕ ਵਿਚ ਕੱਟ ਕੱਟ ਕੇ ਨਹਿਰ ਵਿਚ ਸੁਟਣ ਵਰਗੀਆਂ ਘਟਨਾਵਾਂ ਪੜ੍ਹ ਕੇ ਮਨ ਦਹਿਲ ਜਾਂਦਾ ਹੈ। ਇਹਨਾਂ ਕਹਾਣੀਆਂ ਨੇ ਜਿਥੇ ਸੰਤਾਲੀ ਦੀ ਕਾਲੀ ਰਾਤ ਬੋਲੀ ਵਿਚ ਮਨੁੱਖਤਾ ਦੀ ਹੋਈ ਕਤਲੋ-ਗਾਰਤ ਦੀ ਭਿਆਨਕ ਤਸਵੀਰ ਪੇਸ਼ ਕੀਤੀ ਹੈ। ਦਰਿੰਦਿਆਂ ਦੀ ਦਰਿੰਦਗੀ ਸਾਹਮਣੇ ਲਿਆਂਦੀ ਹੈ, ਉਥੇ ਜ਼ਾਤ-ਪਾਤ ਧਰਮ ਦੇ ਅਧਾਰ ਉਤੇ ਨਹੀਂ ਸਗੋਂ ਮਨੁੱਖਤਾ ਦੇ ਅਧਾਰ ਤੇ ਇਨਸਾਨੀਅਤ ਦੇ ਨਾਤੇ ਦੋਵੇਂ ਪਾਸਿਆਂ ਤੋਂ ਇਕ ਦੂਜੇ ਰਖਿਆ ਕੀਤੀ ਗਈ ਹੈ। ਜਸਵੰਤ ਸਿੰਘ ਵਿਰਦੀ ਦੀ ਕਹਾਣੀ ਵਾਘੇ ਦੇ ਆਰ ਪਾਰ" ਦੇ ਅਲੀ ਅਤੇ ਮੁਰਾਦ ਮਿਸਤਰੀ ਮੀਹਾਂ ਸਿੰਘ ਨੂੰ ਆਪਣੀ ਜਾਨ ਜੋਖਮ ਵਿਚ ਪਾ ਕੇ ਭਾਰਤ ਵਿਚ ਉਸ ਦੇ ਘਰ ਛਡਣ ਆਉਂਦੇ ਹਨ। ਗੁਲਜ਼ਾਰ ਸਿੰਘ ਸੰਧੂ ਦੀ ਕਹਾਣੀ "ਅਮਰ ਕਥਾ" ਦਾ ਤਾਇਆ ਪਿੰਡ ਦੀਆਂ ਮੁਸਲਮਾਨ ਕੁੜੀਆਂ ਨੂੰ ਗੁੰਡਿਆਂ ਵਲੋਂ ਚੁਕ ਕੇ ਲੈ ਜਾਣ ਕਰਕੇ ਦੁਖੀ ਹੁੰਦਾ ਹੈ ਤੇ ਜਦ ਨਸੀਰੋ ਉਹਨਾਂ ਦੇ ਸਕੰਜੇ ਵਿਚੋਂ ਨਿਕਲ ਕੇ ਤਾਏ ਕੋਲ ਆ ਜਾਂਦੀ ਹੈ ਤਾਂ ਉਸਨੂੰ ਮੁੜ ਚੁਕਣ ਆਏ ਗੁੰਡਿਆਂ ਨੂੰ ਤਾਇਆ ਬੰਦੂਕ ਲੈ ਕੇ ਪੈ ਜਾਂਦਾ ਹੈ। ਪਿੰਡ ਦੇ ਲੋਕ ਵੀ ਇਕੱਠੇ ਹੋ ਜਾਂਦੇ ਹਨ ਤੇ ਗੁੰਡਿਆਂ ਨੂੰ ਮਾਰ ਦੇਂਦੇ ਹਨ।

ਜਸਬੀਰ ਭੁਲਰ ਦੀ ਕਹਾਣੀ "ਕਾਫਲਾ" ਦਾ ਨਿੱਕਾ ਇਕ ਲੁਟੇ ਜਾ ਰਹੇ ਕਾਫਲੇ ਦੀ ਕੀਤੀ ਗਈ ਮਨੁੱਖੀ ਕਟ ਵੱਢ ਵਿਚੋਂ ਬਚੇ ਇਕ ਨਿੱਕੇ ਜਿਹੇ ਦੁਧ ਚੁੰਘਦੇ ਬਾਲ ਨੂੰ ਚੁਕ ਕੇ ਘਰ ਲੈ ਜਾਂਦਾ ਹੈ ਜਿਸ ਦੇ ਮਾਂ ਬਾਪ ਕਾਫਲਾ ਲੁਟੇ ਜਾਣ ਵਾਲਿਆਂ ਵਲੋਂ ਮਾਰ ਦਿਤੇ ਗਏ ਸੀ। ਮੋਹਨ ਭੰਡਾਰੀ ਦੀ ਕਹਾਣੀ "ਪਾੜ" ਦੀ ਚਾਚੀ ਇੰਦਰ ਕੌਰ ਵੱਢੇ ਗਏ

ਕਾਫਲੇ ਵਿਚੋਂ ਬਚਦੇ ਢੁੰਘੜ ਬੱਚੇ ਨੂੰ ਚੁਕ ਕੇ ਲੈ ਆਉਂਦੀ ਹੈ। ਉਸ ਨੂੰ ਪੁੱਤ ਬਣਾ ਕੇ ਪਾਲਦੀ ਹੈ। ਮਹਿੰਦਰ ਸਿੰਘ ਸਰਨਾ ਦੀ ਕਹਾਣੀ "ਜਥੇਦਾਰ ਮਕੰਦ ਸਿੰਘ" ਜਿਹੜਾ ਪਹਿਲਾਂ ਕਦੇ ਕੀੜੀ ਨਹੀਂ ਮਾਰ ਸਕਦਾ ਸੀ ਪਰ ਜਦ ਉਸਦੇ ਘਰ ਦੇ ਅਠਾਰਾਂ ਜੀਆਂ ਨੂੰ ਮੁਸਲਮਾਨਾਂ ਨੇ ਵੱਢ ਦਿਤਾ ਤਾਂ ਉਹ ਵੀ ਬਦਲੇ ਖੋਰਾ ਹੋ ਕੇ ਮੁਸਲਮਾਨਾਂ ਨੂੰ ਮਾਰਦਾ ਹੈ, ਕਾਫ਼ਲੇ ਲੁੱਟਦਾ ਹੈ, ਕੱਟਾ-ਵੱਢੀ ਕਰਦਾ ਹੈ। ਪਰ ਜਦ ਇਕ ਕਾਫ਼ਲੇ ਦੀ ਇਕ ਲੜਕੀ ਨੂੰ ਮਾਰਨ ਲਗਦਾ ਹੈ ਤਾਂ ਉਹ ਦੱਸਦੀ ਹੈ ਕਿ ਮੈਂ ਮਲੇਰਕੋਟਲੇ ਦੀ ਧੀ ਹਾਂ ਤੇ ਮੇਰਾ ਮੁੰਡਾ ਮਲੇਰਕੋਟਲੇ ਦਾ ਦੋਹਤਾ ਹੈ, ਤਾਂ ਉਸਨੂੰ ਮਲੇਰਕੋਟਲੇ ਦੇ ਨਵਾਬ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਹੱਕ ਵਿਚ ਮਾਰਿਆ 'ਹਾਅ' ਦਾ ਨਾਅਰਾ ਯਾਦ ਆਉਂਦਾ ਹੈ, ਤੇ ਉਹ ਲੜਕੀ ਨੂੰ ਛੱਡ ਦਿੰਦਾ ਹੈ। ਇਥੇ ਹੀ ਬਸ ਨਹੀਂ ਬਹੁਤ ਥਾਈਂ ਮੁਸਲਮਾਨਾਂ ਨੂੰ, ਉਹਨਾਂ ਦੇ ਪਿੰਡ ਦੇ ਸਿਆਣੇ ਬੰਦੇ ਉਹਨਾਂ ਦੀਆਂ ਧੀਆਂ ਭੈਣਾਂ ਨੂੰ ਕਾਫਲੇ ਦੇ ਰੂਪ ਵਿਚ ਇਕੱਠੇ ਕਰਕੇ ਕੈਂਪਾਂ ਵਿਚ ਛੱਡ ਆਉਂਦੇ ਰਹੇ ਸੀ। ਹਿੰਦੂ ਸਿੱਖ ਮੁਸਲਮਾਨਾਂ ਦੀ ਭਾਈ-ਚਾਰਕ ਸਾਂਝ ਇਥੋਂ ਤਕ ਵੀ ਸੀ ਕਿ ਉਜੜਨ ਵੇਲੇ ਉਹ ਆਪਣੇ ਸਮਾਨ ਵੀ ਦੂਜੇ ਫਿਰਕੇ ਦੇ ਬੰਦਿਆਂ ਦੇ ਹਵਾਲੇ ਕਰ ਆਏ ਸੀ। ਸੁਖਵੰਤ ਕੌਰ ਮਾਨ ਦੀ ਕਹਾਣੀ "ਜਿੱਤ" ਇਸ ਤਰ੍ਹਾਂ ਦੀ ਇਕ ਅੱਛੀ ਮਿਸਾਲ ਹੈ। ਸੰਤੋਖ ਸਿੰਘ ਧੀਰ ਨੇ ਆਪਣੇ ਗੁਆਂਢੀ ਦੇ ਉਜਾੜੇ ਦੇ ਦਰਦ ਨੂੰ ਬੜੇ ਹੀ ਯਥਾਰਥਮਈ ਢੰਗ ਨਾਲ ਆਪਣੀ ਕਹਾਣੀ "ਮੇਰਾ ਉਜੜਿਆ ਗੁਆਂਢੀ" ਰਾਹੀਂ ਪੇਸ਼ ਕੀਤਾ ਹੈ। ਇਸ ਉਜਾੜੇ ਵਿਚ ਬਚੇ ਬੰਦਿਆਂ ਨੂੰ ਧਰਤੀ ਦਾ ਮੋਹ ਤੇ ਮਨੁੱਖੀ ਰਿਸ਼ਤਿਆਂ ਦੀ ਆਪਸੀ ਭਾਈਚਾਰੇ ਦੀ ਮੋਹ ਮੁਹੱਬਤ ਦੀ ਖਿੱਚ ਬੜੀ ਭਾਵੁਕ ਪੱਧਰ ਤੇ ਸਾਹਮਣੇ ਆਈ ਹੈ।

ਰਾਮ ਸਰੂਪ ਅਣਖੀ ਦੀ ਕਹਾਣੀ "ਆਪਣੇ ਘੜੇ ਦਾ ਪਾਣੀ" ਦਾ ਦਰਸ਼ਨ ਪਾਕਿਸਤਾਨ ਗੁਰਧਾਮਾਂ ਦੇ ਦਰਸ਼ਨਾਂ ਲਈ ਗਿਆ ਹੋਇਆ ਸੀ, ਉਥੇ ਉਸ ਦੇ ਪਿੰਡ ਦੀ ਔਰਤ ਸਦੀਕਾਂ ਉਸ ਨੂੰ ਮਿਲਦੀ ਹੈ। ਦਰਸ਼ਨ ਦੀ ਮਜਬੂਰੀ ਹੈ ਕਿ ਉਹ ਵੀਜ਼ੇ ਦੀ ਸਮੱਸਿਆ ਕਰਕੇ ਆਪਣੇ ਪਿੰਡ ਨਹੀਂ ਜਾ ਸਕਦਾ, ਪਰ ਸਦੀਕਾਂ ਜਿਸ ਦਾ ਪਤੀ ਭਾਰਤ ਵਿਚ ਰਹਿ ਗਿਆ ਸੀ, ਦਰਸ਼ਨ ਲਈ ਉਸਦੇ ਪਿੰਡੋਂ ਰੋਟੀ ਲੈ ਕੇ ਆਉਂਦੀ ਹੈ। ਰੋਟੀ ਖਾਣ ਤੋਂ ਮਗਰੋਂ ਜਦ ਦਰਸ਼ਨ ਪਾਣੀ ਪੀਣ ਲਈ ਏਧਰ ਓਧਰ ਦੇਖਦਾ ਹੈ ਤਾਂ ਸਦੀਕਾਂ ਪਾਣੀ ਦਾ ਡੋਲੂ ਉਹਦੇ ਵੱਲ ਕਰਕੇ ਕਹਿੰਦੀ ਹੈ, "ਪਾਣੀ ਵੀ ਓਥੋਂ ਹੀ ਲੈ ਕੇ ਆਈ ਹਾਂ.. ਤੁਹਾਡੇ ਵਾਲੀ ਖੂਹੀ ਦਾ ਹੈ।" ਤੇ ਰੋਟੀ ਨਾਲ ਰੱਜ ਕੇ ਵੀ ਦਰਸ਼ਨ ਦਾ ਹੋਰ ਪਾਣੀ ਪੀਣ ਨੂੰ ਜੀਅ ਕਰਦਾ ਰਹਿੰਦਾ ਹੈ। ਜਸਵੰਤ ਸਿੰਘ ਵਿਰਦੀ ਦੀ ਦੀ ਕਹਾਣੀ "ਵਾਘੇ ਦੇ ਆਰ-ਪਾਰ" ਦੇ ਮਿਸਤਰੀ ਮੀਂਹਾਂ ਸਿੰਘ ਨੂੰ ਜਦ ਅਲੀ ਅਤੇ ਮੁਰਾਦ ਭਾਰਤ ਛੱਡਕੇ ਮੜ ਰਹੇ ਹਨ ਤਾਂ ਉਹ ਉਹਨਾਂ ਨੂੰ ਹਦਾਇਤ ਕਰਦਾ ਹੈ ਕਿ "ਮੇਹਰਦੀਨ ਨੂੰ ਕਹਿ ਦੇਣਾ ਕਿ ਉਹ ਰਿਬਟ ਲਾ ਦੇਵੇ", ਉਸ ਨੂੰ ਬਟਵਾਰੇ ਤੋਂ ਮਗਰੋਂ ਵੀ ਪਾਕਿਸਤਾਨ ਵਿਚ ਰਹਿ ਗਏ ਉਸਦੇ ਉਸਾਰੇ ਰੇਲਵੇ ਦੇ ਪੁਲ ਦੀ ਚਿੰਤਾ ਰਹਿੰਦੀ ਹੈ। ਸੁਖਬੀਰ ਦੀ ਕਹਾਣੀ "ਪਾਕਿਸਤਾਨ ਦੂਜੀ ਵਾਰ" ਦਾ ਹਰਬੰਸ ਪਾਕਿਸਤਾਨ ਵਿਚ ਰਹਿ ਗਈ ਆਪਣੀ ਪ੍ਰੇਮਿਕਾ ਰੇਸ਼ਮਾ ਦੀ ਯਾਦ ਸੀਨੇ ਨਾਲ ਲਾਈ ਫਿਰਦਾ ਹੈ। ਬਲਦੇਵ ਸਿੰਘ ਦੀ ਕਹਾਣੀ "ਆ ਭੈਣੇ ਫ਼ਾਤਮਾ" ਦੀ ਬੇਬੇ ਆਪਣੀ ਸਹੇਲੀ ਜੋ ਪਾਕਿਸਤਾਨ ਚਲੀ ਗਈ ਹੈ ਦੀ ਨਿਸ਼ਾਨੀ ਚਰਖੇ ਨੂੰ ਆਪਣੀ ਜਾਨ ਤੋਂ ਵਧ ਪਿਆਰ ਕਰਕੇ ਸਾਂਭ ਸਾਂਭ ਰਖਦੀ ਹੈ। ਸੁਰਿੰਦਰ ਕੌਰ ਦੀ ਕਹਾਣੀ "ਮੀਆਂ ਮੀਰ ਗੇਟ ਤੇ" ਦੀਆਂ ਇਸ ਬਟਵਾਰੇ ਵਿਚ ਵਿਛੜੀਆਂ ਸਹੇਲੀਆਂ ਇੰਦਰਜੀਤ ਤੇ ਸ਼ੰਸ਼ਮ ਪੰਜਾਹ ਸਾਲ ਬਾਅਦ ਵੀ ਇਕ ਦੂਜੇ ਨੂੰ ਮਿਲਣ ਲਈ ਉਤਾਵਲੀਆਂ ਹਨ।

ਇਸ ਤੋਂ ਇਲਾਵਾ ਇਸ ਸੰਗ੍ਰਹਿ ਵਿਚਲੀਆਂ ਗੁਰਬਚਨ ਸਿੰਘ ਭੁੱਲਰ ਦੀ "ਫੱਤੂ ਮਰਾਸੀ" ਤੇ ਗੁਰਮੇਲ ਮਡਾਹੜ ਦੀ "ਛੇਵਾਂ ਦਰਿਆ" ਕਹਾਣੀਆਂ ਇਹਨਾਂ ਕਹਾਣੀਆਂ ਤੋਂ ਬਿਲਕੁਲ ਵੱਖਰੀ ਪ੍ਰਕਾਰ ਦੀਆਂ ਕਹਾਣੀਆਂ ਹਨ। ਭੁੱਲਰ ਦੀ ਕਹਾਣੀ ਦਾ ਫੱਤੂ ਮਰਾਸੀ ਪਾਕਿਸਤਾਨ ਜਾਣ ਤੋਂ ਮਗਰੋਂ ਮੁੜ ਭਾਰਤ ਆ ਜਾਂਦਾ ਹੈ। ਕਿਉਂ ? ਇਸ ਦਾ ਉੱਤਰ ਸੁਖਵੰਤ ਦੇ ਸਵਾਲ '... ਪਰ ਤੈਨੂੰ ਕੀ ਆਫ਼ਤ ਪਈ ਸੀ ? ਇਕ ਵਾਰ ਤਾਂ ਇਥੇ ਵਸਦਾ-ਰਸਦਾ ਘਰ ਡਾਢਿਆਂ ਦੇ ਕਹਿਣ ਤੇ ਛਡ ਗਿਆ ਸੀ, ਹੁਣ ਦੂਜੀ ਵਾਰ ਆਬਦਾ ਪਾਕਿਸਤਾਨ ਆਪ ਬਣਾਕੇ ਘਰ-ਘਾਟ ਛੱਡ ਆਇਆਂ ?" ਦੇ ਸਬੰਧ ਵਿਚ ਉਹ ਕਹਿੰਦਾ ਹੈ "ਪ੍ਰਭਾ ਉਹ ਘਰ-ਘਾਟ ਮੇਰਾ ਕਾਹਦਾ ਸੀ ! ਹਿੰਦੁਸਤਾਨੀ ਸਾਨੂੰ ਰਹਿਣ ਨਹੀਂ ਸੀ ਦਿਤਾ ਗਿਆ, ਪਾਕਿਤਾਨੀ ਸਾਨੂੰ ਸਮਝਦਾ ਕੋਈ ਨਹੀਂ ਸੀ। ਅਸੀਂ ਤਾਂ 'ਮੁਹਾਜਿਰ' ਸੀ, 'ਰਫ਼ਿਊਜੀ' 'ਵਿਚਾਰੇ'—ਤੇ ਫੇਰ ਉਹਨੇ ਇਕਦਮ ਆਪਣੇ ਸਾਹਮਣਿਓਂ ਮਿੱਟੀ ਦੀ ਮੁੱਠੀ

ਚੁਕਕੇ ਅੱਖਾਂ ਮੀਟਦਿਆਂ ਮੱਥੇ ਨੂੰ ਲਾਈ। "ਪ੍ਰਭਾ, ਮੈਨੂੰ ਇਹਦੀ ਖਿੱਚ ਨੇ ਮਾਰਿਆ...ਉਥੇ ਇਹ ਨੀ, ਸੀ।"

ਇਧਰੋਂ ਉਜੜਕੇ ਪਾਕਿਸਤਾਨ ਗਏ ਮੁਸਲਮਾਨਾਂ ਨੂੰ ਆਪਣੇ ਪੈਰ ਜਮਾਉਣ ਲਈ ਕਿਨ੍ਹਾਂ ਕਿਨ੍ਹਾਂ ਔਕੜਾਂ ਦਾ ਸਾਹਮਣਾ ਕਰਨਾ ਪਿਆ, ਇਸ ਬਾਰੇ ਤਾਂ ਇਧਰ ਦਾ ਪੰਜਾਬੀ ਕਹਾਣੀਕਾਰ ਕੀ ਲਿਖ ਸਕਦਾ ਸੀ, ਪਰ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਮੁੜ ਵਸਣ ਲਈ ਕਿਨ੍ਹਾਂ ਕਿਨ੍ਹਾਂ ਔਕੜਾਂ ਦਾ ਸਾਹਮਣਾ ਕਰਨਾ ਪਿਆ—ਉਹਨਾਂ ਨੂੰ 'ਖੇਤ ਘਰ' ਕਿਉਂ ਬਨਾਉਣੇ ਪਏ ? ਤੇ ਇਹਨਾਂ 'ਖੇਤ ਘਰਾਂ' ਕਰਕੇ ਉਹਨਾਂ ਨੂੰ ਮੁੜ ਇਕ ਵਾਰ ਆਪਣਾ ਜਾਨੀ ਮਾਲੀ ਨੁਕਸਾਨ ਕਰਾਉਣਾ ਪਿਆ। ਉਹ ਭਾਵੇਂ ਇਥੋਂ ਉਜੜਕੇ ਤਾਂ ਹੋਰ ਕਿਤੇ ਨਹੀਂ ਗਏ, ਪਰ ਉਹਨਾਂ ਦੀ ਹਾਲਤ ਲਗਪਗ ਉਹੋ ਜਿਹੀ ਹੀ ਹੋ ਗਈ ਸੀ, ਜਿਹੋ ਜਿਹੀ ਏਥੇ ਆਉਣ ਵੇਲੇ ਸੀ। ਦੂਹਰੀ ਵਾਰ ਉਹਨਾਂ ਨੇ ਆਪਣਿਆਂ ਹੱਥੋਂ ਆਪਣਿਆਂ ਦੇ ਖੂਨ ਦੇ ਵਗਦੇ ਦਰਿਆ ਦੇਖੇ ਜਿਹੜੇ 'ਕਾਲਾ ਸੰਤਾਲੀ' ਵੇਲੇ ਦੇਖੇ ਸੀ। ਇਹ ਸੰਤਾਪ ਗੁਰਮੇਲ ਮਡਾਹੜ ਦੀ ਕਹਾਣੀ "ਛੇਵਾਂ ਦਰਿਆ" ਦੇ ਪਾਤਰਾਂ ਨੇ, ਮੱਖਣ ਸਿੰਘ ਨੇ, ਤੇ ਉਹਨਾਂ ਵਰਗੇ ਹੋਰ ਅਨੇਕਾਂ ਨੇ ਭੋਗਿਆ ਹੈ।

ਇਕ ਗਲ ਤਾਂ ਸਪਸ਼ਟ ਹੈ ਕਿ ਜੇ ਧਰਮ ਦੇ ਅਧਾਰ ਉਤੇ ਪਾਕਿਸਤਾਨ ਬਣਿਆ ਤਾਂ ਲੋਕਾਂ ਨੂੰ "ਕਾਲਾ ਸੰਤਾਲੀ" ਦੇਖਣਾ ਪਿਆ ਜਿਸ ਦਾ ਹਸ਼ਰ ਇਹ ਕਹਾਣੀਆਂ ਪੇਸ਼ ਕਰਦੀਆਂ ਹਨ ਤੇ ਧਰਮ ਦੇ ਅਧਾਰ ਉਤੇ ਜਿਹੜੇ ਲੋਕਾਂ ਨੇ ਹੁਣ ਸੂਹਣ ਖੜੀ ਕੀਤੀ ਸੀ, ਉਹਨਾਂ ਦੀਆਂ ਅੱਖਾਂ ਖੋਹਲਣ ਲਈ "ਕਾਲਾ ਸੰਤਾਲੀ" ਕਹਾਣੀ ਸੰਗ੍ਰਹਿ ਇਕ ਬਹੁਤ ਅੱਛੀ ਪੁਸਤਕ ਸਾਬਤ ਹੋ ਸਕਦੀ ਸੀ। ਕਾਸ਼ ਇਹ ਕਹਾਣੀ ਸੰਗ੍ਰਹਿ ੧੯੯੦ ਵਿਚ ਛਪਣ ਦੀ ਜਗਾ ਕਿਤੇ ਉਦੋਂ ਛਪਿਆ ਹੁੰਦਾ ਜਦੋਂ ਪੰਜਾਬ ਵਿਚ ਏ. ਕੇ. ਸੰਤਾਲੀ ਦਾ ਰਾਜ ਚਲ ਰਿਹਾ ਸੀ।

ਬੀ-੪/੬੧, ਅਸਤਾਬਲ ਪਟਿਆਲਾ ਗੇਟ ਸੰਗਰੂਰ।

)ᨖ(

## ਰਬਾਬੀ ਭਾਈ ਲਾਲ ਦਾ ਸਨਮਾਨ

ਸ਼ਰੋਮਣੀ ਕਮੇਟੀ ਸ੍ਰੀ ਅੰਮ੍ਰਿਤਸਰ, ਨਾਮਧਾਰੀ ਦਰਬਾਰ ਭੈਣੀ ਸਾਹਿਬ, ਨਾਨਕਸਰ ਸੰਪਰਦਾ, ਬਾਬਾ ਅਜਮੇਰ ਸਿੰਘ ਤੇ ਸ੍ਰੀ ਗੋਇੰਦਵਾਲ ਸਾਹਿਬ ਪ੍ਰਬੰਧਕ ਕਮੇਟੀ ਵਲੋਂ ਪਾਕਿਸਤਾਨ ਤੋਂ ਆਏ ਰਬਾਬੀ ਰਾਗੀ ਭਾਈ ਲਾਲ ਜੀ ਦੇ ਜਥੇ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਭਾਈ ਲਾਲ ਜੀ ਕੀਰਤਨ ਰਬਾਬੀ ਸ਼ੈਲੀ ਵਿਚ ਤੇ ਇਕ ਵੱਖਰੇ ਅੰਦਾਜ਼ ਵਿਚ ਕਰਦੇ ਹਨ। ਉਹ ਇਕ ਸ਼ਬਦ ਉਪਰ ਗੁਰਬਾਣੀ ਦੇ ਹੀ ਕਈ ਕਈ ਪ੍ਰਮਾਣ ਦਿੰਦੇ ਹਨ। ਸੰਗਤਾਂ ਇਨ੍ਹਾਂ ਦਾ ਕੀਰਤਨ ਸੁਣ ਕੇ ਬੇੜੀਆਂ ਹੀ ਪ੍ਰਸੰਨ ਹੁੰਦੀਆਂ ਹਨ।

ਭਾਈ ਲਾਲ ਜੀ ਨੇ ਭੈਣੀ ਸਾਹਿਬ ਵਿਖੇ ਰਾਗਾਂ ਵਿਚ ਕੀਰਤਨ ਕੀਤਾ। ਭੈਣੀ ਸਾਹਿਬ ਨਾਮਧਾਰੀ ਸੰਪਰਦਾ ਦਾ ਹੈਡਕਵਾਰਟਰ ਹੈ। ਉਥੇ ਸਿਰਫ ਤੰਤੀ ਸਾਜ਼ਾਂ ਨਾਲ ਹੀ ਰਾਗਾਂ ਵਿਚ ਕੀਰਤਨ ਹੁੰਦਾ ਹੈ ਅਤੇ ਅਕੈਡਮੀ ਬਣੀ ਹੋਈ ਹੈ। ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਭਾਈ ਲਾਲ ਜੀ ਨੂੰ ਸ਼ਾਲਾਂ ਅਤੇ ਗਿਆਰਾਂ ਹਜ਼ਾਰ ਰੁਪਏ ਭੇਟ ਕਰਕੇ ਸਨਮਾਨਿਤ ਕੀਤਾ।

ਵਿਸ਼ਵ ਭਾਈ ਮਰਦਾਨਾ ਯਾਦਗਾਰੀ ਕੀਰਤਨ ਦਰਬਾਰ ਸੁਸਾਇਟੀ ਦੇ ਪ੍ਰਧਾਨ ਹਰਪਾਲ ਸਿੰਘ ਭੁੱਲਰ, ਜਨਰਲ ਸਕੱਤਰ ਰਣਜੀਤ ਸਿੰਘ, ਰਘਬੀਰ ਸਿੰਘ ਨਵੀਨ, ਹਰਭਿੰਦਰ ਸਿੰਘ ਖਾਲਸ਼ਾ, ਖਜਾਨਚੀ ਸੋਹਨ ਸਿੰਘ, ਜਗੀਰ ਸਿੰਘ ਨੇ ਸ਼ਰੋਮਣੀ ਕਮੇਟੀ ਪਾਸੋਂ ਮੰਗ ਕੀਤੀ ਕਿ ਭਾਈ ਲਾਲ ਜੀ ਨੂੰ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਖੇ ਰੋਜ਼ਾਨਾ ਕੀਰਤਨ ਕਰਨ ਦੀ ਸੇਵਾ ਸੌਂਪੀ ਜਾਵੇ।

## ਉਸਤਾਦ ਅਮਜਦ ਅਲੀ ਸਨਮਾਨਿਤ

ਹਾਊਸਟਨ—ਭਾਰਤ ਦੀ ਆਜ਼ਾਦੀ ਦੀ ੫੦ਵੀਂ ਵਰ੍ਹੇਗੰਢ ਉਪਰ ਸਰੋਦ ਦੇ ਮਧੁਰ ਤਾਰ ਛੇੜਨ ਕਾਰਨ ਵਿਸ਼ਵ ਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਨੂੰ ਅਮਰੀਕਾ ਦੇ ਹਾਊਸਟਨ ਸ਼ਹਿਰ ਨੇ ਸਨਮਾਨ ਵਜੋਂ ਨਾਗਰਿਕਤਾ ਦੇ ਦਿਤੀ ਹੈ।

ਇਹ ਪਹਿਲਾ ਸਮਾਂ ਹੈ ਜਦ ਕਿਸੇ ਭਾਰਤੀ ਸ਼ਾਸਤਰੀ ਸੰਗੀਤਵਾਦਕ ਨੂੰ ਅਜਿਹਾ ਸਨਮਾਨ ਮਿਲਿਆ ਹੋਵੇ। ਇਸ ਤੋਂ ਇਸ ਗੱਲ ਦਾ ਸਪੱਸ਼ਟ ਪਤਾ ਲਗਦਾ ਹੈ ਕਿ ਅਮਰੀਕੀ ਜੀਵਨ ਵਿਚ ਭਾਰਤੀ ਸਮਾਜ ਦਾ ਅਸਰ ਦਿਨੋ ਦਿਨ ਵਧ ਰਿਹਾ ਹੈ।

ਮੇਅਰ ਬੌਬ ਲੇਨੀਅਰ ਨੇ ਸਨਮਾਨ ਵਜੋਂ ਨਾਗਰਿਕਤਾ ਦੇਣ ਦਾ ਐਲਾਨ ਕੀਤਾ ਅਤੇ ਨਾਲ ਹੀ ਮੇਅਰ ਅਤੇ ਸ਼ਹਿਰ ਦੀ ਕੌਂਸਲ ਦੇ ਦੂਜੇ ਮੈਂਬਰਾਂ ਵਲੋਂ ਦਸਤਖਤ ਕੀਤੇ ਗਏ ਐਲਾਨਨਾਮੇ ਵਿਚ ਉਸਤਾਦ ਅਮਜਦ ਅਲੀ ਖਾਂ ਨੂੰ ਸ਼ਹਿਰ ਦਾ ਸਦਭਾਵਨਾ ਦੂਤ ਨਿਯੁਕਤ ਕੀਤਾ।

# ਪ੍ਰਤੀਕਰਮ

ਕਲ ਜਦੋਂ ਵਰਿਆਮ ਮਿਲਿਆ ਕੰਮ ਤੋਂ ਆਇਆ ਸਾਂ ਸਭ ਕੁ ਝਛਡ ਛੜਾ ਕੇ ਪੜ੍ਹਨਾ ਸ਼ੁਰੂ ਕਰ ਦਿਤਾ।ਸੰਤ ਡਾ: ਅਮਰ ਭਾਰਤੀ ਜੀ ਦੇ ਲੇਖ (ਅਜਪਾ ਜਾਪੁ ਨ ਵੀਸਰੈ—ਜਨਵਰੀ, ਫਰਵਰੀ ੧੯੭੭ ਅੰਕ) ਨੇ ਐਸਾ ਮਸਤ ਕੀਤਾ ਕਿ ਲਿਖਣਾ ਸਾਰੇ ਵਰਿਆਮ ਬਾਰੇ ਸੀ ਪ੍ਰੰਤੂ ਡਾ. ਭਾਰਤੀ ਜੀ ਦੇ ਲੇਖ ਬਾਰੇ ਹੀ ਕਾਫੀ ਕੁਝ ਲਿਖ ਦਿਤਾ ਅਤੇ ਉਸਨੂੰ ਡਾਕ 'ਚ ਪਾਉਣ ਦੀ ਵੀ ਕਾਹਲੀ ਕੀਤੀ। ਡਾ. ਭਾਰਤੀ ਜੀ ਦਾ ਲੇਖ ਹੀ ਐਸਾ ਦਸਤਾਵੇਜ਼ ਸੀ ਕਿ ਅਗੇ ਤੁਰ ਨਹੀਂ ਸਕਿਆ। ਸਤਿਜੁਗ ਵੀ ਸ਼ਲਾਘਾਯੋਗ ਬਣ ਚੁੱਕਾ ਹੈ ਪ੍ਰੰਤੂ ਸ੍ਰੀ ਮਾਨ ਹੰਸਪਾਲ ਜੀ ਨੇ ਦਾਸ ਨੂੰ ਮਨਾ ਕਰ ਦਿਤਾ ਕਿ ਮੈਂ ਉਨਾਂ ਦੀ ਤਰੀਫ ਨਾਂ ਕਰਿਆ ਕਰਾਂ। ਜਿਵੇਂ ਆਪ ਜੀ ਦਾ ਬਿਆਨ ਢੰਗ ਆਪਣਾ ਹੀ ਹੈ ਉਸੇ ਤਰ੍ਹਾਂ ਸ੍ਰੀ ਹੰਸਪਾਲ ਜੀ ਦਾ ਪ੍ਰਬੰਧਕੀ ਢੰਗ ਕਾਬਲੇ ਬਿਆਨ ਹੈ। ਜਦੋਂ ਦਾ ਸਤਿਜੁਗ ਉਨ੍ਹਾਂ ਦੇ ਪ੍ਰਬੰਧ ਥਲੇ ਆਇਆ ਹੈ। ਉਦੋਂ ਤੋਂ ਹੀ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ ਅਤੇ ਜੋ ਕੁਝ ਅਸੀਂ ਇਸ ਯੁਗ ਵਿਚ ਲੋਚਦੇ ਸਾਂ ਉਹੋ ਕੁਝ ਸਾਨੂੰ ਮਿਲਦਾ ਹੈ ਜੀ ਬਾਕੀ ਕਸਰ 'ਵਰਿਆਮ' ਪੂਰੀ ਕਰ ਦਿੰਦਾ ਹੈ। ਆਪ ਜੀ ਨੇ ਜੋ ਪਤਰਕਾਰੀ, ਸਾਹਿਤਕ ਖੇਤਰ ਅਤੇ ਸੰਗੀਤ (ਰਾਗ ਵਿਦਿਆ) ਦੀ ਦੁਨੀਆਂ ਵਿਚ ਸਥਾਨ ਪ੍ਰਾਪਤ ਕੀਤਾ ਹੈ ਉਹ ਨਿਵੇਕਲਾ (Unique) ਅਤੇ ਪ੍ਰਮੁਖ ਸਥਾਨ ਹੈ।

ਦਾਸ ਨੂੰ ਭਾਵੇਂ ਵਰਿਆਮ ਨਿਰੰਤਰ ਮਿਲਦਾ ਰਹਿੰਦਾ ਹੈ ਪ੍ਰੰਤੂ ਜੇ ਇਹ ਅੰਕ ਨਾ ਮਿਲਦਾ ਤਦ ਜ਼ਰੂਰ ਹੀ ਮੇਰੇ ਨਾਲ ਅਨਿਆਏ ਹੋਣਾ ਸੀ। ੧੯੭੬ ਵਿਚ ਜਦੋਂ ਮੈਂ ਆਪ ਜਹੇ ਸੁਹਿਰਦ ਵਿਦਵਾਨ ਦੋਸਤਾਂ ਤੋਂ ਵਿਛੜ ਕੇ ਇਥੇ ਆਇਆ ਸਾਂ ਤਦ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਹੁਕਮ ਝੋਲੀ 'ਚ ਪੁਆ, ਲੜ ਬੰਨ ਇਥੇ ਪਹੁੰਚਿਆ ਸਾਂ ਜੀ ਉਹ ਹੁਕਮ ਸੀ, 'ਸੁਰਜੀਤ ਤੂੰ ਉਥੇ ਪੈਸੇ ਕਮਾਉਣ ਨਹੀਂ ਚਲਿਆ। ਇਤਿਹਾਸ ਇਕੱਠਾ ਕਰਨ ਚਲਿਆ ਹੈ।' ਇਹ ਇਕੱਠਾ ਕਰਦਿਆਂ ਅਕਾਲ ਪੁਰਖ ਪ੍ਰਭੂ ਪ੍ਰੀਤਮ ਜੀ ਦੇ ਹੁਕਮ ਨੂੰ ਸਿਰ ਮੱਥੇ ਮੰਨਦਿਆਂ ਨਾਂ ਖੁਦ ਅਤੇ ਨਾ ਹੀ ਆਪਣੇ ਬਚਿਆਂ ਨੂੰ ਹਾਲੇ ਤਕ ਪਛਮੀ ਜੀਵਨ ਦਾ ਸੁਖ ਮਾਨਣ ਦਿਤਾ ਹੈ। ਪ੍ਰੰਤੂ, ਕਾਵਨ, ਫਾਰਸਾਇਥ ਆਦਿ ਦਾ (ਕੁਰਸੀਨਾਮਾ) ਪੁਸ਼ਤੀ ਨਾਮਾ ਅਤੇ ਉਸ ਸਮੇਂ ਦੇ ਛੋਟੇ ਵਡੇ ਅਫਸਰਾਂ ਦਾ ਰੀਕਾਰਡ ਪ੍ਰਾਪਤ ਕਰ ਲਿਆ ਹੈ। ਜ਼ਬਤ ਹੋਇਆ। ਨਾਮਧਾਰੀ ਸਾਹਿਤ ਜਿਸ ਵਿਚ ੮/੯ ਕਿਤਾਬਾਂ ਅਤੇ ਤਿੰਨ ਬਸੰਤ ਅੰਕ (ਸਤਿਜੁਗ) ਦੇ ਪ੍ਰਾਪਤ ਕਰ ਲਏ ਹਨ ਇਨ੍ਹਾਂ ਵਿਚ 'ਕੂਕੋਂ ਕੀ ਤਹਿਰੀਕ' ਅਤੇ 'ਗਦਰ ਗੂੰਜ' ਸ਼ਹੀਦ ਭਗਤ ਸਿੰਘ ਜੀ ਦੇ ਲੇਖ ਆਦਿ ਹਨ। (ਕੂਕੋਂ ਕੀ ਤਹਿਰੀਕ ਉਰਦੂ ਵਿਚ ਹੋਣ ਕਰਕੇ ਦਾਸ ਇਸ ਦਾ ਉਲਥਾ ਨਹੀਂ ਕਰ ਸਕਿਆ) ਇਸੇ ਸਾਲ ਹੀ ਸ਼ਹੀਦ ਉਦਮ ਸਿੰਘ ਜੀ ਦੀ ਨਵੰਬਰ ੧੯੯੬ ਵਿਚ ਰੀਲੀਜ਼ ਹੋਈ ਫਾਈਲ ਸ. ਅਵਤਾਰ ਸਿੰਘ ਜੌਹਲ ਰਾਹੀਂ ਦੇਸ਼ ਭਗਤ ਯਾਦਗਾਰ ਕਮੇਟੀ ਨੂੰ ਭੇਜੀ ਹੈ ਅਤੇ (ਦੇਸ਼ ਭਗਤ) ਗਦਰ ਲਹਿਰ ਦੀ ਡਾਇਰੈਕਟਰੀ ਦੀ ਇਕ ਕਾਪੀ ਉਨਾਂ ਨੂੰ ਦਿਤੀ ਗਈ ਹੈ ਦੂਸਰੀ ਕਾਪੀ ਇਸ ਹਫਤੇ ਮਿਲ ਰਹੀ ਹੈ। ਨਾਮਧਾਰੀ ਸਿਖ ਇਤਿਹਾਸ ਦੀ ਸਮਗਰੀ ਦਾਸ ਪਾਸ ਕੁਝ ਕੁ ਹੈ, ਪ੍ਰੰਤੂ ਹਾਲੇ ਵੀ ਜ਼ਿਹਨ ਵਿਚ ਇਕ ਸੁਆਲ ਹੈ ਜਦੋਂ ਉਹ ਹੱਲ ਹੋ ਗਿਆ ਫਿਰ ਸ੍ਰੀਮਾਨ ਹੰਸਪਾਲ ਜੀ ਦਾ ਹੁਕਮ ਮੰਨ ਲਵਾਂਗਾ। ਜੋ ਅਸੀਂ ਕਹਿੰਦੇ ਹਾਂ ਕਿ ਅੰਗਰੇਜ਼ਾਂ ਨੇ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਨਾਲ ਰਾਜ ਕੀਤਾ ਹੈ ਇਸ ਨਾਲ ਮੈਂ ਇਥੋਂ ਤਕ ਹੀ ਸਹਿਮਤ ਹਾਂ ਕਿ ਇਸ ਨੀਤੀ ਨਾਲ ਉਨ੍ਹਾਂ ਨੇ ਰਾਜ ਕਰਨ ਦਾ ਵਿਧਾਨ ਬਣਾਇਆ ਅਤੇ ਚਲਾਇਆ ਪ੍ਰੰਤੂ ਰਾਜ ਲੈਣ ਦੀ ਨੀਤੀ ਹੋਰ ਸੀ। ਉਹ ਸੀ—ਦੇਸ ਅਤੇ ਕੌਮ ਦੇ ਧਰਮ ਅਤੇ ਬੋਲੀ ਨੂੰ ਗਿਰਾ ਕੇ ਈਸਾਈ ਮੱਤ ਅਤੇ ਅੰਗਰੇਜ਼ੀ ਦਾ ਪ੍ਰਚਾਰ ਕਰਨਾ। ਜਿਸ ਮੁਲਕ ਨੂੰ ਵੀ ਉਨ੍ਹਾਂ ਗੁਲਾਮ ਕੀਤਾ ਉਥੇ ਪਹਿਲਾਂ ਬੋਲੀ ਠੋਸੀ ਫਿਰ ਧਰਮ ਪ੍ਰਚਾਰਿਆ ਗਿਆ। ਜਿਸ ਵੀ ਕੌਮ ਦਾ ਆਪਣਾ ਧਰਮ ਸਭਿਆਚਾਰ, ਅਧਿਆਤਮਵਾਦ ਨਾ ਰਹੇ ਅਤੇ ਜਿਸ ਵੀ ਕੌਮ ਦੀ ਆਪਣੀ ਮਾਤਭਾਸ਼ਾ ਨਾ ਰਹੇ ਦੂਸਰੇ ਦਰਜੇ ਤੇ ਚਲੇ ਜਾਵੇ ਉਸ ਕੌਮ ਨੂੰ ਗੁਲਾਮ ਰਖਣਾ ਬਹੁਤ ਆਸਾਨ ਹੁੰਦਾ ਹੈ। ਇਨ੍ਹਾਂ ਦੋਨਾਂ ਥੰਮਾਂ ਨੂੰ ਢਾਹ ਕੇ, ਤੋੜ ਕੇ ਅੰਗਰੇਜ਼ ਕੌਮ ਨੇ ਅੰਗਰੇਜ਼ੀ ਥੋਪ ਕੇ ਈਸਾਈ ਮੱਤ ਦਾ ਪ੍ਰਚਾਰ ਕਰਕੇ ਅਤੇ ਸਾਡੇ ਮੁਲਕ ਦਾ ਸਨਾਤਨ, ਪ੍ਰਚਲਤ ਧਰਮ ਨੂੰ ਨੀਚਾ ਦਿਖਾ ਕੇ, (ਪ੍ਰਚਾਰ ਕੇ) ਸਾਨੂੰ ਸਾਡੇ ਆਪਣੇ ਧਰਮ ਬਾਰੇ ਹੀ ਭੁਲੇਖੇ ਪਾ ਕੇ, ਸਾਨੂੰ

ਧਾਰਮਕ ਸਿਧਾਤਾਂ ਪ੍ਰਤੀ ਸ਼ੱਕੀ ਬਣਾ, ਈਸਾਈ ਮੱਤ ਵਲ ਧੱਕਣ ਦੀ ਕੋਸ਼ਿਸ਼ ਨਾਲ ਹੀ ਸਾਡੀ ਜਮੀਰ ਮਾਰ ਗੁਲਾਮ ਬਣਾ ਲਿਆ। ਇਸ ਹਾਲਤ ਵਿਚ 'ਪਾੜੋ ਤੇ ਰਾਜ ਕਰੋ' ਦੀ ਨੀਤੀ ਸਿਰਫ ਪ੍ਰਬੰਧਕੀ ਢਾਂਚਾ ਚਲਾਉਣ ਲਈ ਹੀ ਵਰਤੀ ਗਈ ਅਤੇ ਰਾਜ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਪੰਜਾਬੀ ਕੌਮ ਨੂੰ ਗੁਲਾਮ ਬਨਾਉਣ ਲਈ ਸਾਡੀਆਂ ਜੜ੍ਹਾਂ ਵੱਢਣੀਆਂ ਪਈਆਂ। ਪਹਿਲੀ ਸੰਸਾਰ ਜੰਗ ਸਮੇਂ ਜਪਾਨ ਹਾਰ ਗਿਆ ਪ੍ਰੰਤੂ ਉਸ ਦੀ ਜੰਗਜੂ ਤਾਕਤ, ਦੇਸ਼ ਪ੍ਰਤੀ ਭਗਤੀ ਦਾ ਜਜ਼ਬਾ ਖਤਮ ਨਾ ਹੋਇਆ ਉਸ ਦਾ ਕਾਰਨ ਸੀ ਬਾਦਸ਼ਾਹ ਦਾ ਰੁਤਬਾ--'ਹੀਰੋਹੀਟੋ'। ਜਾਹਨ ਲਾਰੈਂਸ ਨੇ ਸੁਆਲ ਪੁਛਿਆ—ਜਦੋਂ ਅੰਗਰੇਜ਼ ਕੌਮ ਨੇ ਬੰਗਾਲ ਫਤਹ ਕੀਤਾ ਇੰਡੀਅਨ ਆਰਮੀ ਵਿਚ ਬੰਗਾਲੀ ਲੜਨ ਲਈ ਅਗੇ ਆ ਗਏ। ਮਹਾਂਰਾਸ਼ਟਰ ਫਤਹ ਹੋਣ ਤੋਂ ਬਾਅਦ ਮਰਹੱਟਾ ਕੌਮ ਅਤੇ ਯੂ. ਪੀ. ਰਾਜਿਸਥਾਨ ਦੇ ਰਾਜਪੂਤ ਵੀ ਮੋਢੇ ਨਾਲ ਮੋਢਾ ਜੋੜ ਅੰਗਰੇਜ਼ੀ ਕੌਮ ਲਈ, ਆਪਣੇ ਇਲਾਕੇ ਦੇ ਕੇ, ਹੋਰ ਇਲਾਕੇ ਸਲਤਨਤ ਨਾਲ ਮਿਲਾਉਂਦੇ ਰਹੇ, ਪ੍ਰੰਤੂ ਪੰਜਾਬ ਫਤਹ ਕਰਨ ਦੇ ਬਾਵਜੂਦ ਵੀ ਇਥੋਂ ਆਜ਼ਾਦੀ ਦੀ ਲਹਿਰ ਐਸੀ ਉਠੀ ਕਿ ਸਾਰੇ ਹਿੰਦੋਸਤਾਨ ਵਿਚੋਂ ਘਟ ਸਮੇਂ ਵਿਚ ਹੀ ਅੰਗਰੇਜ਼ ਕੌਮ ਨੂੰ ਨੱਠਣਾ ਪਿਆ ਇਸ ਦਾ ਕੀ ਕਾਰਨ ਹੈ? ਇਹ ਸੁਆਲ ਮੇਰੇ ਸਾਹਮਣੇ ਹੈ—ਇਸ ਦੇ ਜੁਆਬ ਵਿਚ ਬਹੁਤ ਸਾਰੀ ਸਮਗਰੀ ਇਕੱਤਰ ਕਰ ਚੁਕਾ ਹਾਂ। ਸੁਣਿਆ ਹੈ ਕਿ ਜਾਹਨ ਲਾਰੈਂਸ ਵਲੋਂ ਬਣੀ ਕਮੇਟੀ ਦੇ ਆਗੂ ਵੀ ਸਿਖ ਸਨ। ਉਨ੍ਹਾਂ ਵਲੋਂ ਦਿਤਾ ਜੁਆਬ ਹੀ ਸਿੱਖ ਕੌਮ ਨੂੰ ਗੁਲਾਮ ਬਣਾਉਣ ਦਾ ਕਾਰਨ ਬਣਿਆ, ਜੋ ਸਦੀਆਂ ਲਈ ਗੁਲਾਮ ਰਹਿਣ, ਆਜ਼ਾਦੀ ਲਈ ਜਦੋ ਜਹਿਦ ਕਰਦੇ ਰਹਿਣ ਲਈ ਸਿਖ ਕੌਮ ਲਈ ਅਜ ਤਕ ਸਰਾਪ ਬਣਿਆ ਹੋਇਆ ਹੈ। ਰੀਕਾਰਡ ਵਿਚੋਂ ਜਿਸ ਦਿਨ ਇਹ ਜੁਆਬ ਮਿਲ ਗਿਆ ਫਿਰ ਲੜੀਵਾਰ ਇਤਿਹਾਸ ਛਪਵਾਉਣਾ ਸ਼ੁਰੂ ਕਰ ਦਿਆਂਗਾ।

ਇਹ ਖਤ ਵੀ 'ਵਰਿਆਮ' ਦੀ ਸਿਫਤ ਕਰਨ ਲਈ ਸ਼ੁਰੂ ਕੀਤਾ ਸੀ ਪਤਾ ਨਹੀਂ ਫਿਰ ਵੀ ਮੈਂ ਰਸਤੇ ਤੋਂ ਭੱਟਕ ਆਪਣੀ ਗਲ ਕਰ ਬੈਠਾ ਹਾਂ। ਵਰਿਆਮ ਦੀ ਨਹੀਂ ਸਤਿਜੁਗ ਦੀ ਵੀ ਨਹੀਂ ਮਹਾਨ ਤੋਂ ਮਹਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰੋੜਾਂ ਸ਼ਬਦਾਂ ਨਾਲ ਸਿਫਤਿ ਸਲਾਹ ਕਰਦੇ ਹੋਏ ਦਾਸ ਹਜ਼ੂਰ ਜੀ ਦਾ ਕੋਟਾਨ ਕੋਟ ਧੰਨਵਾਦੀ ਹੈ ਜਿਨ੍ਹਾਂ ਬਚਨ ਕੀਤਾ--'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਦੇਹ ਕਰਕੇ ਦਰਸ਼ਨ ਦੇਣੇ ਹਨ ਅਤੇ ਇਹ ਸੰਸਥਾ ਉਨ੍ਹਾਂ ਦੇ ਚਰਨਾਂ ਵਿਚ ਰਖਾਂਗੇ।' ਦਾਸ ਦੀ ਸਨਿਮਰ ਅਰਜੋਈ ਹੈ ਕਿ ਸਾਨੂੰ ਲੰਡਨ ਵਾਸੀਆਂ ਨੂੰ ਵੀ ਮਾਣ ਬਖਸ਼ੋ ਅਸੀਂ ਹਜ਼ੂਰ ਜੀ ਦੇ ਪਵਿਤਰ ਦਰਸ਼ਨ ਅਤੇ ਬਚਨ ਇਥੇ ਲੰਡਨ ਯੂਨੀਵਰਸਿਟੀ ਵਿਚ ਸੁਣਨ ਦਾ ਸੁਭਾਗ ਪ੍ਰਾਪਤ ਕਰ ਸਕੀਏ। 'ਵਰਿਆਮ' ਆਪਣੇ ਤਰਜ਼ੇ ਬਿਆਨ ਵਿਚ ਵਾਕਿਆ ਹੀ ਨੰਬਰ ਲੈ ਗਿਆ ਹੈ। ਸਾਰੇ ਦਾ ਸਾਰਾ ਅੰਕ ਹੀ ਬਹੁਤ ਵਧੀਆ ਹੈ ਮੁਬਾਰਕਾਂ! ਸੰਗੀਤ ਸੰਮੇਲਨਾਂ, ਸਭਾਵਾਂ ਦੀ ਰੀਪੋਰਟ ਆਦਿ ਵਿਚ ਹੋਰ ਕੋਈ ਸਾਨੀ ਨਹੀਂ ਹੈ। ਸੰਪਾਦਿਕ, ਸੰਗੀਤ ਦਾ ਭੰਡਾਰ, ਇਤਿਹਾਸ, ਫੋਟੋਗਰਾਫੀ ਅਤੇ ਸੰਗੀਤ ਦੀ ਜਾਣਕਾਰੀ ਲਈ ਆਪਣਾ ਨਿਵੇਕਲਾ ਸਥਾਨ ਰਖਦੇ ਹਨ ਜਿਸ ਕਰਕੇ 'ਵਰਿਆਮ' ਵਿਚਲੇ ਲੇਖ ਬਹੁਤ ਰੋਚਕ ਅਤੇ ਜਾਣਕਾਰੀ ਭਰਪੂਰ ਹੁੰਦੇ ਹਨ। ਖਬਰਨਾਮਾ ਵੀ ਚੋਣਵਾਂ ਤੇ ਸੰਖੇਪ ਪ੍ਰੰਤੂ ਜਾਣਕਾਰੀ ਭਰਪੂਰ ਸੀ। 'ਸ਼ਬਦਾਂ ਦੀ ਰਾਣੀ' ਇਕ ਬਹੁਤ ਹੀ ਢੁਕਵੀਂ ਸ਼ਰਧਾਂਜਲੀ ਸੀ ਬੀਬੀ ਸਿਮਰਜੀਤ ਕੌਰ ਜੀ ਲਈ। ਕੀ ਸਿਫਤ ਕਰਾਂ? ਮੁਬਾਰਕਵਾਦ ਕਬੂਲ ਕਰਨੀ!

**ਸੁਰਜੀਤ ਸਿੰਘ ਜੀਤ** ਲੰਡਨ ਯੂ. ਕੇ.

——

ਬੁੱਢਾ ਤੇ ਬਿਮਾਰ ਹੋਣ ਕਰਕੇ, ਸਾਰਾ ਪਰਚਾ ਪੜ੍ਹਨ 'ਚ ਸਮਾਂ ਲਗ ਗਿਆ ਹੈ, ਇਸੇ ਲਈ ਜਲਦੀ ਉੱਤਰ ਨਹੀਂ ਦੇ ਸਕਿਆ। ਖਿਮਾਂ ਚਾਹੁੰਦਾ ਹਾਂ ਜੀ। ਸਾਰਾ ਹੀ ਮੈਟਰ ਉੱਚ-ਪਾਏ ਦਾ ਹੈ, ਪਰ "ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ" ਤੇ "ਗੁਰੂ ਰਾਮ ਸਿੰਘ ਜੀ" ਲੇਖ ਬੜੇ ਕੀਮਤੀ ਤੇ ਉੱਚ ਪਾਇ ਦੇ ਹਨ।

ਆਪ ਜੀ ਨੇ ਐਸੇ ਲੇਖ ਪੜ੍ਹਨ ਦਾ ਸੁਭਾਗ ਬਖਸ਼ਿਆ, ਰਿਣੀ ਹਾਂ ਜੀ। **ਕੁਲਦੀਪ ਸਿੰਘ ਹਉਰਾ** ਅੰਮ੍ਰਿਤਸਰ

——

ਨਾਮਧਾਰੀ ਦਰਬਾਰ ਦੇ ਮਹਾਂ ਮੰਤਰੀ ਥਾਪੇ ਜਾਣ ਦੀਆਂ ਬਹੁਤ ਬਹੁਤ ਵਧਾਈਆਂ! ਸਾਰਾ ਲੇਖਕ ਤੇ ਬੁੱਧੀਜੀਵੀ ਤਬਕਾ ਜਿਵੇਂ ਗੁਜਰਾਲ ਦੇ ਪ੍ਰਧਾਨ ਮੰਤਰੀ ਬਣਨ ਨਾਲ ਆਪਣੇ ਆਪ ਨੂੰ ਗਰਵਿਤ ਮਹਿਸੂਸ ਕਰਦਾ ਹੈ ਤੁਹਾਡਾ ਇਸ ਅਹੁਦੇ ਤੇ ਆਉਣਾ ਨਾਮਧਾਰੀ ਕਲਮਕਾਰਾਂ ਦਾ ਸਾਂਝਾ ਸਨਮਾਨ ਹੈ। ਬਹੁਤ ਸਿਆਣਾ ਫੈਸਲਾ ਹੈ। ਸ਼ਾਲਾ ਸ਼ਹੀਦਾਂ ਤੇ ਮਸਤਾਨਿਆ ਦਾ ਇਹ ਪੰਥ ਵਧੇ ਫੁੱਲੇ।

**ਸੁਵਰਨ ਸਿੰਘ ਵਿਰਕ**
ਕਰੀਵਾਲਾ

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ

ਹਰ ਕਿਸਮ ਦੀ ਲੱਕੜ

ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,

ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795

---

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ

ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫ਼ੋਨ 59869

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫ਼ੋਨ 238784

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ



## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ,

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਫ਼ੋਨ ਨੰ: 232990

---

JANTA

HYDRAULIC PRESSES

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

Registered No. PB/JL-253 MONTHLY WARIAM May 1997
Ladowali Road, Jalandahr-144 001
Registered with the Registrar of News papers for India No. 26453



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289